ਜਿਲਦ : ੬੫ ਭਾਦੋਂ-ਅੱਸੂ ਸੰਮਤ ਨਾਨਕਸ਼ਾਹੀ ੫੫੩ ਸਤੰਬਰ 2021 ਅੰਕ : ੬

Vol. : 65 September 2021 Issue : 6

## ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ

# ਦਾਖ਼ਲਾ ਸੂਚਨਾ

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਅਧੀਨ ਚੱਲ ਰਹੇ ਸ੍ਰੀ ਗੁਰੂ ਰਾਮਦਾਸ ਸੰਗੀਤ ਵਿਦਿਆਲਾ, ਰੇਲਵੇ ਕਾਲੋਨੀ, ਰੋਜਾ ਸ਼ਾਹਜਹਾਂਪੁਰ, (ਉੱਤਰ ਪ੍ਰਦੇਸ਼) ਦੇ ਸੈਸ਼ਨ 2021-23, ਕੋਰਸ— ਗ੍ਰੰਥੀ, ਸੰਗੀਤ ਅਤੇ ਤਬਲਾ ਕਲਾਸ ਦੇ ਦਾਖ਼ਲੇ ਲਈ 10+2 ਪਾਸ ਅੰਮ੍ਰਿਤਧਾਰੀ, ਪੰਥਕ ਅਤੇ ਉਸਾਰੂ ਸੋਚ-ਵਿਚਾਰ ਰੱਖਣ ਵਾਲੇ ਉਮੀਦਵਾਰਾਂ ਤੋਂ ਅਰਜ਼ੀਆਂ ਦੀ ਮੰਗ ਕੀਤੀ ਜਾਂਦੀ ਹੈ। ਮਿਤੀ 15/9/2021 ਨੂੰ ਉਮੀਦਵਾਰ ਦੀ ਉਮਰ 22 ਸਾਲ ਤੋਂ ਵੱਧ ਨਹੀਂ ਹੋਣੀ ਚਾਹੀਦੀ। ਚੁਣੇ ਗਏ ਵਿਦਿਆਰਥੀਆਂ ਨੂੰ 1200/- (ਅੱਖਰੀ ਇਕ ਹਜ਼ਾਰ ਦੋ ਸੌ) ਰੁਪਏ ਕੇਵਲ ਪ੍ਰਤੀ ਮਹੀਨਾ ਵਜ਼ੀਫਾ ਤੋਂ ਇਲਾਵਾ ਮੁਫ਼ਤ ਵਿੱਦਿਆ ਅਤੇ ਰਿਹਾਇਸ਼ ਦਿੱਤੀ ਜਾਵੇਗੀ। ਉਮੀਦਵਾਰ ਦਾਖ਼ਲਾ ਫ਼ਾਰਮ ਕਾਲਜ ਤੋਂ ਪ੍ਰਾਪਤ ਕਰ ਕੇ ਮਿਤੀ 15/09/2021 ਤਕ ਜਮ੍ਹਾਂ ਕਰਵਾਉਣ।

**ਨੋਟ:** ਵਿਦਿਆਰਥੀ ਦਾਖ਼ਲੇ ਫ਼ਾਰਮ ਵਿਚ ਆਪਣਾ ਮੋਬਾਇਲ ਨੰਬਰ ਜ਼ਰੂਰ ਅੰਕਿਤ ਕਰਨ। ਇੰਟਰਵਿਊ ਸੰਬੰਧੀ ਸੂਚਨਾ ਫ਼ੋਨ ’ਤੇ ਦਿੱਤੀ ਜਾਵੇਗੀ ਅਤੇ ਇੰਟਰਵਿਊ ਸੰਬੰਧਿਤ ਸੰਸਥਾ ਵਿਖੇ ਹੀ ਹੋਵੇਗੀ।

ਵੱਲੋਂ:

**ਸਕੱਤਰ, ਧਰਮ ਪ੍ਰਚਾਰ ਕਮੇਟੀ**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਸੰਮਤ ਨਾਨਕਸ਼ਾਹੀ ੫੫੩ ਸਤੰਬਰ 2021

ਜਿਲਦ ੬੫ (Vol. 65) ਅੰਕ ੬ (Issue 6)



ਮੁੱਖ ਸੰਪਾਦਕ
**ਸਿਮਰਜੀਤ ਸਿੰਘ**

ਸੰਪਾਦਕ
**ਸਤਵਿੰਦਰ ਸਿੰਘ**

ਸਹਾਇਕ ਸੰਪਾਦਕ
**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਏ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਗੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਣ ਕਾਰਨ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ, ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ। ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ। ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ। ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾਂ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ। ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ! ਸਾਨੂੰ ਆਪਣੇ ਦਾਮਨ ਨਾਲ ਲਾ ਲਵੋ। ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਿਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ, ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵਸਦੀਆਂ ਹਨ। ■

ਸੰਪਾਦਕੀ...

# . . .ਗ੍ਯਾਨ ਕੀ ਆਈ ਆਂਧੀ

*ਅਕਾਲ ਪੁਰਖ ਨੇ ਖੰਡਾਂ ਬ੍ਰਹਿਮੰਡਾਂ ਵਿਚਕਾਰ ਜੀਵਾਂ ਦੇ ਧਰਮ ਕਮਾਉਣ ਲਈ ਧਰਤੀ ਧਰਮਸਾਲ ਦੀ ਸਿਰਜਣਾ ਕੀਤੀ। ਪਰਮਾਤਮਾ ਦੇ ਇਸ ਮਿਸ਼ਨ ਦੀ ਪੂਰਤੀ ਲਈ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਘਰ-ਘਰ ਅੰਦਰ ਧਰਮਸਾਲ ਦਾ ਮਿਸ਼ਨ ਅਰੰਭਿਆ ਅਤੇ ਗੁਰਬਾਣੀ ਨੂੰ ਇਸ ਮਿਸ਼ਨ ਦਾ ਆਧਾਰ ਬਣਾਇਆ। ਗੁਰਬਾਣੀ ਨੇ ਮਨੁੱਖੀ ਜੀਵਨ ਦਾ ਆਧਾਰ ਤਾਂ ਹੀ ਬਣ ਪਾਉਣਾ ਸੀ ਜੇਕਰ ਇਸ ਦਾ ਉਚਾਰਨ ਆਮ ਲੋਕਾਂ ਦੀ ਬੋਲ-ਚਾਲ ਵਾਲੀ ਭਾਸ਼ਾ ਵਿਚ ਕੀਤਾ ਜਾਂਦਾ। ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਜ਼ਬਾਨ ਵਿਚ ਗੁਰਬਾਣੀ ਦੀ ਰਚਨਾ ਕਰ ਕੇ ਸਦੀਆਂ ਤੋਂ ਅਧਿਆਤਮਿਕ ਪੱਖੋਂ ਬੰਜਰ ਹੋ ਚੁਕੇ ਮਨੁੱਖੀ ਹਿਰਦਿਆਂ ਨੂੰ ਨਾਮ ਅੰਮ੍ਰਿਤ ਨਾਲ ਸਰਸ਼ਾਰ ਕੀਤਾ। ਗੁਰੂ ਸਾਹਿਬਾਨ ਰੂਹਾਨੀਅਤ ਦੇ ਖ਼ਜ਼ਾਨੇ ਗੁਰਬਾਣੀ ਨੂੰ ਸਦੀਵ ਕਾਲ ਤਕ ਸਾਂਭਣ ਲਈ ਲਿਖਤੀ ਰੂਪ ਵੀ ਦਿੰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਧਿਆਤਮਿਕ ਗਿਆਨ ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰ ਕੇ ਮਨੁੱਖਤਾ ਦੇ ਉੱਧਾਰ ਲਈ ਵੱਡਾ ਉਪਕਾਰ ਕੀਤਾ। ਪ੍ਰਭੂ ਦਾ ਨਾਮ ਸਿਮਰਨ ਵਾਲਿਆਂ ਦੇ ਜੀਵਨ ਪਵਿੱਤਰ ਹੋ ਗਏ, ਨਾਮ ਸੁਣਨ ਵਾਲੇ ਧੰਨਤਾ ਯੋਗ ਹੋ ਗਏ ਅਤੇ ਜਿਨ੍ਹਾਂ ਨੇ ਹਰਿ ਜਸ ਹੱਥਾਂ ਨਾਲ ਲਿਖਿਆ ਉਨ੍ਹਾਂ ਦਾ ਕੁਲ ਸਮੇਤ ਉੱਧਾਰ ਹੋ ਗਿਆ। ਪਵਿੱਤਰ ਫੁਰਮਾਨ ਹੈ* ***ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ॥***

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਤੋਂ ਪਹਿਲਾਂ ਵੇਦਾਂ ਦਾ ਗਿਆਨ ਸੰਸਕ੍ਰਿਤ ਭਾਸ਼ਾ ਵਿਚ ਹੋਣ ਕਾਰਨ ਸਮਾਜ ਦੇ ਇਕ ਖਾਸ ਵਰਗ ਤਕ ਸੀਮਤ ਹੋ ਕੇ ਰਹਿ ਗਿਆ ਅਤੇ ਇਹ ਜਨ-ਸਮੂਹ ਦੇ ਜੀਵਨ ਦਾ ਆਧਾਰ ਨਾ ਬਣ ਪਾਇਆ। ਇਸ ਲਈ ਵੇਦ ਬਾਣੀ ਦੇ ਗਿਆਨ ਦੀ ਹਵਾ ਮਨੁੱਖੀ ਹਿਰਦਿਆਂ ਵਿੱਚੋਂ ਅਗਿਆਨਤਾ ਦੀ ਦੀਵਾਰ ਨੂੰ ਤੋੜਨ ਦੇ ਸਮਰੱਥ ਨਾ ਹੋ ਸਕੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਨਾਲ ਸਾਰੀ ਖਲਕਤ ਗਾ ਉਠੀ* ***ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥*** *ਗੁਰਬਾਣੀ ਰੂਪੀ ਗਿਆਨ ਕੀ ਆਂਧੀ ਕਾਰਨ ਸਮਾਜਿਕ ਪੱਧਰ 'ਤੇ ਵਹਿਮਾਂ-ਭਰਮਾਂ ਦੀ ਦੀਵਾਰ ਟੁੱਟ ਗਈ ਅਤੇ ਆਤਮਕ ਪੱਧਰ 'ਤੇ ਮਨੁੱਖੀ ਹਿਰਦਿਆਂ ਵਿੱਚੋਂ ਹਉਮੈਂ (ਅਗਿਆਨਤਾ) ਦੀ ਕਰਾਰੀ ਭੀਤ (ਦੀਵਾਰ) ਵੀ ਟੁੱਟ ਗਈ।* ***ਧਨ ਪਿਰ ਕਾ ਇਕ ਹੀ ਸੰਗਿ ਵਾਸਾ*** *ਦਾ ਅਹਿਸਾਸ ਹੋਇਆ। ਹੁਣ ਪ੍ਰਭੂ ਪ੍ਰਾਪਤੀ ਲਈ ਜੰਗਲਾਂ-ਬੇਲਿਆਂ, ਕੰਦਰਾਂ ਵਿਚ ਜਾਣ ਦੀ ਲੋੜ ਨਾ ਰਹੀ। ਪਰਮਾਤਮਾ ਦੇ ਧਰਤੀ ਧਰਮਸਾਲ ਅਤੇ ਗੁਰੂ ਜੀ ਦਾ* ***ਘਰਿ ਘਰਿ ਅੰਦਰ ਧਰਮਸਾਲ*** *ਦਾ ਸੁਪਨਾ ਸਾਕਾਰ ਹੋਇਆ।*

*ਸਿੱਖਾਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਇਕ ਧਾਰਮਿਕ ਗ੍ਰੰਥ ਹੀ ਨਹੀਂ ਸਗੋਂ ਇਹ ਜਾਗਤ ਜੋਤ ਗੁਰੂ ਹਨ। ਗੁਰਸਿੱਖ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਪੁੱਤਰ ਅਤੇ ਪਿਤਾ ਵਾਲਾ ਰਿਸ਼ਤਾ ਹੈ। ਜਿਸ ਤਰ੍ਹਾਂ ਪਰਿਵਾਰਕ ਮਰਯਾਦਾ ਵਿਚ ਰਹਿ ਕੇ ਸੰਸਾਰਕ*

*ਪਿਤਾ ਦੀ ਖੁਸ਼ੀ ਹਾਸਲ ਹੁੰਦੀ ਹੈ ਉਸੇ ਤਰ੍ਹਾਂ ਪੰਥਕ ਮਰਯਾਦਾ ਵਿਚ ਰਹਿ ਕੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ਿਸ਼ ਦੇ ਪਾਤਰ ਬਣੀਦਾ ਹੈ।*

*ਗੁਰੂ ਸਾਹਿਬਾਨ ਦੇ ਸਾਡੇ ਉੱਪਰ ਬਹੁਤ ਉਪਕਾਰ ਹਨ। ਗੁਰਬਾਣੀ ਦੀ ਨਰੋਈ ਜੀਵਨ-ਜਾਚ ਅਪਣਾਅ ਕੇ ਗੁਰਸਿੱਖਾਂ ਨੇ ਦੇਸ਼-ਵਿਦੇਸ਼ ਦੇ ਹਰ ਖੇਤਰ ਵਿਚ ਆਪਣੀ ਮਿਹਨਤ, ਲਗਨ, ਇਮਾਨਦਾਰੀ ਅਤੇ ਕਾਬਲੀਅਤ ਦਾ ਲੋਹਾ ਮਨਵਾਇਆ ਹੈ। ਗੁਰਬਾਣੀ ਸਦਕਾ ਜੋ ਮਾਣ ਗੁਰਸਿੱਖਾਂ ਨੂੰ ਹਾਸਲ ਹੋਇਆ ਹੈ ਉਹ ਸ਼ਾਇਦ ਕਿਸੇ ਹੋਰ ਕੋਲ ਨਹੀਂ। ਗੁਰਸਿੱਖ ਜਦੋਂ ਗੁਰਬਾਣੀ ਦਾ ਪਾਠ ਕਰਦਾ ਹੈ ਤਾਂ ਉਸ ਦੀ ਰਸਨਾ 'ਚੋਂ ਹੂ-ਬ-ਹੂ ਉਹ ਸ਼ਬਦ ਨਿਕਲਦੇ ਹਨ ਜੋ ਕਦੇ ਗੁਰੂ ਸਾਹਿਬਾਨ ਦੀ ਰਸਨਾ 'ਚੋਂ ਨਿਕਲੇ ਸਨ। ਇਸ ਤਰ੍ਹਾਂ ਗੁਰਸਿੱਖ ਦੀ* ***ਪ੍ਰਭ ਜੀ ਬਸਹਿ ਸਾਧ ਕੀ ਰਸਨਾ*** *ਵਾਲੀ ਅਵਸਥਾ ਬਣ ਆਉਂਦੀ ਹੈ ਤੇ* ***ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ*** *ਅਨੁਸਾਰ ਗੁਰਸਿੱਖ ਦੀ ਆਤਮਾ ਅਤੇ ਦੇਹੀ ਪ੍ਰਭੂ-ਨਾਮ ਦੇ ਰੰਗ ਵਿਚ ਰੰਗੀ ਜਾਂਦੀ ਹੈ। ਗੁਰਸਿੱਖ ਦਾ ਜੀਵਨ ਹੀ ਰੰਗ-ਮਈ ਹੋ ਜਾਂਦਾ ਹੈ।*

*ਗੁਰੂ ਸਾਹਿਬਾਨ ਨੇ ਸਾਡੇ ਨਾਲ ਅਜਿਹੀ ਸਾਂਝ ਪਾਉਣ ਲਈ ਹੀ ਲੋਕ ਭਾਸ਼ਾ ਵਿਚ ਗੁਰਬਾਣੀ ਉਚਾਰਨ ਕੀਤੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਜਾਬੀ ਬੋਲੀ ਦਾ ਅਨਿੱਖੜ ਸੰਬੰਧ ਹੈ। ਸਾਡੇ ਲਈ ਪੰਜਾਬੀ ਬੋਲੀ ਸਿਰਫ ਇਕ ਬੋਲੀ ਹੀ ਨਹੀਂ ਇਹ ਸਾਡੀ ਗੁਰੂ ਪਿਤਾ ਨਾਲ ਗੱਲਾਂ ਕਰਨ ਅਤੇ ਸੁਣਨ ਦਾ ਜ਼ਰੀਆ ਹੈ:*

*ਗੁਰੂ ਦਰਸ ਜਿਹ ਦੇਖਨਾਂ ਸ੍ਰੀ ਗ੍ਰੰਥ ਦਰਸਾਇ।*
*ਬਾਤ ਕਰਨਿ ਗੁਰ ਸੌਂ ਚਹੈ ਪੜ੍ਹੈ ਗ੍ਰੰਥ ਮਨ ਲਾਇ॥ (ਗੁ. ਬਿ. ਪਾ. ੬ਵੀਂ)*

*ਪਰ ਅੱਜ ਸਾਡੀ ਨਵੀਂ ਪੀੜ੍ਹੀ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਤੋਂ ਦੂਰ ਹੋ ਕੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਗੱਲਾਂ ਕਰਨ ਅਤੇ ਗੁਰੂ ਦੀ ਗੱਲ ਸੁਣਨ ਤੋਂ ਅਸਮਰੱਥ ਹੋ ਰਹੀ ਹੈ। ਸਾਡੀ ਨਵੀਂ ਪੀੜ੍ਹੀ ਦੀ ਪੰਜਾਬੀ ਭਾਸ਼ਾ ਪ੍ਰਤੀ ਉਦਾਸੀਨਤਾ ਦੇ ਕਾਰਨ ਆਪਣੇ ਸ਼ਬਦ ਗੁਰੂ ਤੋਂ ਲਗਾਤਾਰ ਵਧਦੀ ਜਾ ਰਹੀ ਵਿੱਥ ਅੱਜ ਸਾਡੇ ਲਈ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਹੈ। ਬੇਸ਼ੱਕ ਸਾਨੂੰ ਅੱਜ ਵਿਸ਼ਵ ਪੱਧਰ 'ਤੇ ਵਿਚਰਨ ਲਈ ਦੂਜੀਆਂ ਭਾਸ਼ਾਵਾਂ ਦਾ ਗਿਆਨ ਹੋਣਾ ਵੀ ਬਹੁਤ ਜ਼ਰੂਰੀ ਹੈ ਪਰ ਆਪਣੀ ਮਾਤ-ਭਾਸ਼ਾ ਪੰਜਾਬੀ ਨੂੰ ਵਿਸਾਰਨਾ ਆਪਣੇ ਗੁਰੂ ਤੋਂ ਬੇਮੁਖ ਹੋਣਾ ਹੈ। ਜਿਉਂ-ਜਿਉਂ ਅਸੀਂ ਪੰਜਾਬੀ ਭਾਸ਼ਾ ਤੋਂ ਦੂਰ ਹੁੰਦੇ ਜਾਵਾਂਗੇ ਤਿਉਂ-ਤਿਉਂ ਗੁਰਬਾਣੀ ਦੇ ਅਨਮੋਲ ਖਜ਼ਾਨੇ ਨਾਲੋਂ ਨੇੜਤਾ ਵੀ ਘਟਦੀ ਜਾਵੇਗੀ।*

*ਸੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪੂਰਨ ਰੂਪ ਵਿਚ ਸਮਰਪਿਤ ਹੋਣ ਵਾਸਤੇ ਜਿੱਥੇ ਉਸ ਵਿਚਲੀ ਬਾਣੀ ਨਾਲ ਜੁੜਨ ਦੀ ਲੋੜ ਹੈ, ਉੱਥੇ ਇਹ ਸਭ ਤਾਹੀਂ ਸੰਭਵ ਹੋ ਸਕੇਗਾ ਜੇਕਰ ਅਸੀਂ ਆਪਣੀ ਪੰਜਾਬੀ ਭਾਸ਼ਾ ਨਾਲ ਜੁੜੇ ਰਹਾਂਗੇ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ. +੯੧੯੯੧੪੪-੧੯੪੮੪***

# 'ਸਬਦ ਰਹੱਸ' : ਗੁਰਮਤਿ ਪਰਿਪੇਖ

*-ਡਾ. ਤੇਜਿੰਦਰ ਪਾਲ ਸਿੰਘ**

ਸਿੱਖ ਧਰਮ ਵਿਚ 'ਸਬਦ'[੧] ਨੂੰ 'ਗੁਰੂ' ਦਾ ਦਰਜਾ ਪ੍ਰਾਪਤ ਹੈ। ਬੇਸ਼ਕ ਇਤਿਹਾਸਿਕ ਦ੍ਰਿਸ਼ਟੀ ਤੋਂ 'ਸਬਦ' ਨੂੰ ਗੁਰੂ-ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਦੇ ਕੇ ਸੰਸਥਾਈ ਰੂਪ ਬਖਸ਼ਿਸ਼ ਕੀਤਾ ਸੀ, ਪਰੰਤੂ 'ਸਬਦ' ਦੀ 'ਗੁਰੂ' ਰੂਪ ਵਿਚ ਸਥਾਪਨਾ *(ਸਬਦੁ ਗੁਰੂ ਸੁਰਤਿ ਧੁਨਿ ਚੇਲਾ)* ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਕਰ ਦਿੱਤੀ ਸੀ।

ਹਥਲੇ ਲੇਖ ਵਿਚ 'ਸਬਦ' ਦੇ ਰਹੱਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਦੇ ਘੇਰੇ ਵਜੋਂ ਗੁਰਬਾਣੀ ਤੋਂ ਇਲਾਵਾ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਅਤੇ ਸਿੱਖ ਸਾਹਿਤ ਵਿੱਚੋਂ ਸਹਾਇਤਾ ਲਈ ਗਈ ਹੈ। ਲੇਖ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿਚ 'ਸਬਦ' ਦੀ ਸਿਧਾਂਤਕ ਵਿਆਖਿਆ ਕੀਤੀ ਗਈ ਹੈ। ਦੂਜੇ ਭਾਗ ਵਿਚ ਪੱਛਮੀ ਵਿਦਵਾਨਾਂ ਦੇ ਹਵਾਲੇ ਨਾਲ ਰਹੱਸਵਾਦ ਦੀ ਵਿਆਖਿਆ ਕੀਤੀ ਗਈ ਹੈ। ਤੀਜੇ ਭਾਗ ਵਿਚ ਸਬਦ ਰਹੱਸ ਦੇ ਅਮਲੀ ਵਰਤਾਰੇ ਦਾ ਵਰਣਨ ਹੈ।

ਵਿਆਕਰਨ ਅਨੁਸਾਰ 'ਸਬਦ' ਸਾਰਥਕ ਧੁਨੀਆਂ ਦਾ ਸਮੂਹ ਹੈ। ਇਸ ਦੇ ਕੋਸ਼ਗਤ ਅਰਥ ਧੁਨੀ/ਆਵਾਜ਼ ਹਨ। 'ਸਬਦ' ਦੇ ਦੋ ਪ੍ਰਕਾਰ ਹਨ: ਵਰਣਾਤਮਕ ਅਤੇ ਧੁਨਿਆਤਮਕ। ਵਰਣਾਤਮਕ ਸਬਦ ਬੋਲਣ-ਇੰਦਰੀ ਦੁਆਰਾ ਪੈਦਾ ਹੁੰਦੇ ਹਨ ਅਤੇ ਢੋਲ, ਤਾੜੀ, ਛੈਣੇ ਤੋਂ ਪੈਦਾ ਹੋਣ ਵਾਲੇ ਸਬਦ ਧੁਨਿਆਤਮਿਕ ਕਹੇ ਜਾਂਦੇ ਹਨ।[੨] ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਸਬਦ' ਦੇ ਅਰਥ ਧੁਨੀ, ਆਵਾਜ਼, ਸੁਰ, ਪਦ, ਲਫਜ਼, ਗੁਫਤਗੂ, ਗੁਰ ਉਪਦੇਸ਼, ਬ੍ਰਹਮ/ਕਰਤਾਰ, ਧਰਮ, ਮਜ਼ਹਬ, ਪੈਗਾਮ ਅਤੇ ਸੁਨੇਹਾ ਆਦਿ ਹਨ।[੩] ਗੁਰਬਾਣੀ ਵਿਚ ਸਬਦ ਨੂੰ ਸਬਦੁ (ਆਵਾਜ਼, ਉਪਦੇਸ਼, ਧਰਮ), ਸਬਦਾਹ, ਸਬਦਿ (ਸਬਦ ਦੁਆਰਾ), ਸਬਦੀ (ਉਪਦੇਸ਼ ਦੁਆਰਾ, ਅਭਿਆਸੀ), ਸਬਦੇ/ਸਬਦੈ, ਸਬਦੋ/ਸਬਦੌ ਅਤੇ ਸਬਦੰ ਆਦਿ ਰੂਪਾਂ ਵਿਚ ਵਰਤਿਆ ਗਿਆ ਹੈ।

ਡਾ. ਤਾਰਨ ਸਿੰਘ ਅਨੁਸਾਰ, "ਸਬਦ ਸਤਿਗੁਰੂ ਦਾ ਉਹ ਅਨੁਭਵ ਹੈ ਜੋ ਹਰੀ ਨਾਲ ਇਕਮਿਕ ਹੋ ਕੇ ਸਤਿਗੁਰੂ ਨੂੰ ਪ੍ਰਾਪਤ ਹੋਇਆ ਹੈ।"[੪] ਉਹ ਕਹਿੰਦੇ ਹਨ ਕਿ ਸਬਦ ਜੀਵਨ ਦਾ ਸਹਜਮਈ ਸਤੱਰ ਹੈ, ਪ੍ਰਭੂ ਤੇ ਗੁਰੂ ਦੁਆਰਾ ਨਾਮ ਤੇ ਬਾਣੀ ਨਾਲ ਸਵਾਰਿਆ ਗਿਆ ਸਤੱਰ। ਉਹ ਜੀਵਨ ਸਤੱਰ ਜਿਸ ਦੀ ਸੁਰਤਿ, ਮਤਿ, ਬੁਧਿ ਤੇ ਸੁਧਿ ਦੀ ਘਾੜਤ ਆਪ ਪ੍ਰਭੂ ਨੇ ਕੀਤੀ ਹੈ।[੫]

**ਅਸਿਸਟੈਂਟ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧; (ਪਟਿਆਲਾ) ਮੋ. +੯੧੯੯੮੮੦੦੪੭੩੩*

ਗੁਰਬਾਣੀ ਅਨੁਸਾਰ ਸਬਦ ਤਿੰਨ ਪਰਤੀ ਵਰਤਾਰਾ ਹੈ :

੧. ਸਬਦ ਪਾਰਬ੍ਰਹਮ ਹੈ।

੨. ਸਬਦ ਗੁਰੂ ਹੈ। ਗੁਰੂ ਪਰਮਾਤਮ ਰੂਪ ਹੋ ਕੇ ਆਪਣੀ ਜੋਤਿ ਪਸਾਰਦਾ ਹੈ।

੩. ਮਨੁੱਖਤਾ ਦੀ ਕਲਿਆਣ ਲਈ ਗੁਰੂ ਸਬਦ ਦਾ ਪ੍ਰਵਾਹ ਚਲਾਉਂਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ੧੬੦੪ ਈ. ਵਿਚ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸੰਪਾਦਨਾ ਕਰਨ ਨਾਲ ਧਰਮ-ਗ੍ਰੰਥਾਂ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਸ਼ੁਰੂ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਬਾਣੀਕਾਰਾਂ ਨੂੰ ਵੱਖ-ਵੱਖ ਸਮੇਂ 'ਤੇ ਅਵਤ੍ਰਿਤ ਹੋਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 7 ਅਕਤੂਬਰ, ੧੭੦੮ ਈ. ਨੂੰ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਰਸਮੀ ਤੌਰ 'ਤੇ ਗ੍ਰੰਥ ਸਾਹਿਬ ਨੂੰ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਸਿੱਖਾਂ ਦਾ ਸਦੀਵੀ ਗੁਰੂ ਥਾਪ ਕੇ ਗੁਰਿਆਈ ਬਖਸ਼ੀ।

ਭਾਈ ਗੁਰਦਾਸ ਜੀ ਅਨੁਸਾਰ ਗੁਰਬਾਣੀ 'ਸਕਲ ਪਦਾਰਥ' ਦੀ ਦਾਤੀ ਹੈ। ਮਨੁੱਖ ਜਿਹੋ-ਜਿਹੀ ਭਾਵਨਾ ਲੈ ਕੇ ਇਸ ਨਾਲ ਜੁੜਦਾ ਹੈ, ਉਸੇ ਤਰ੍ਹਾਂ ਮਨੁੱਖ ਦੀ ਮਨੋਕਾਮਨਾ ਪੂਰੀ ਹੁੰਦੀ ਹੈ:

*ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ*
*ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ॥...*
*ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ*
*ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ॥* *(ਕਬਿਤ, ੫੪੬)*

ਗੁਰਮਤਿ ਵਿਚ 'ਸਬਦ' ਭਾਸ਼ਾਈ ਲਫਜ਼ਾਂ ਤਕ ਸੀਮਤ ਨਾ ਹੋ ਕੇ ਬ੍ਰਹਮਗਿਆਨ ਦਾ ਦਾਤਾ ਹੈ। ਸਬਦ ਦੇ 'ਰਹੱਸ' ਦੀ ਵਿਆਖਿਆ ਕੋਈ ਸੁਖੈਣ ਕਾਰਜ ਨਹੀਂ, ਕਿਉਂਕਿ ਇਹ ਅਧਿਆਤਮਵਾਦ ਦੀ ਅਸੀਮ ਮੰਜ਼ਿਲ ਹੈ। ਸਿੱਖ ਧਰਮ ਅਨੁਸਾਰ ਸਿਮਰਨ ਦੇ ਅਭਿਆਸ ਰਾਹੀਂ 'ਸਬਦ' ਤੋਂ ਹੀ 'ਰਹੱਸ' ਉਪਜਦਾ ਹੈ। ਨਾਮ-ਸਿਮਰਨ ਰਾਹੀਂ ਜਗਿਆਸੂ ਪੰਜ ਖੰਡਾਂ ਦੀ ਅਨੁਭੂਤੀ ਕਰਦਾ ਹੋਇਆ ਮਹਿਸੂਸ ਕਰਦਾ ਹੈ ਕਿ 'ਸਬਦ' ਹੀ ਪਰਮਸਤਿ ਹੈ, 'ਸਬਦ' ਹੀ ਗੁਰੂ ਹੈ ਅਤੇ 'ਸਬਦ ਗੁਰੂ' ਰਾਹੀਂ ਹੀ ਆਤਮਾ ਪ੍ਰਕਾਸ਼ ਵਿਚ ਆਉਂਦਾ ਹੈ। 'ਸਬਦ' ਤੋਂ ਬਿਨਾਂ ਜੀਵ ਆਤਮਾ ਦਾ ਕਲਿਆਣ ਸੰਭਵ ਨਹੀਂ :

*ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪)*

ਡਾ. ਤਾਰਨ ਸਿੰਘ ਦੇ ਸ਼ਬਦਾਂ ਵਿਚ, "ਸਬਦ" ਦਾ 'ਰਹੱਸ' ਮਨ ਤੇ ਇੰਦ੍ਰੀਆਂ ਉਤੇ ਵਸੀਕਾਰ ਕਰਨ ਨਾਲ ਅਨੁਭਵ ਹੁੰਦਾ ਹੈ। ਇਸ ਹਾਲਤ ਵਿਚ ਮਨ, ਰਸਨਾ, ਸਰੀਰ, ਨੇਤ੍ਰ ਤੇ ਸ੍ਰਵਣ ਧਿਆਨ ਵਿਚ ਲਗਦੇ ਹਨ ਤੇ ਅੰਦਰ ਦੀ ਜੋਤਿ ਦਸਮ ਦੁਆਰ

ਵਿਚ ਪ੍ਰਗਟ ਹੁੰਦੀ ਹੈ, (ਜਿਸ ਨਾਲ) 'ਸਚ' ਦੀ ਸੋਝੀ ਹੁੰਦੀ ਹੈ। ਇਹ ਅਨੰਦ ਦੀ ਪ੍ਰਾਪਤੀ ਹੈ।"[੬] ਉਨ੍ਹਾਂ ਅਨੁਸਾਰ 'ਸਬਦ ਰਹੱਸ' ਤੋਂ ਭਾਵ ਹੈ ਕਿਸੇ ਵਿਅਕਤੀ ਅੰਦਰ ਪਰਮਾਤਮਾ ਦੀ ਬਖਸ਼ਿਸ਼ ਦੁਆਰਾ ਜੋਤਿ ਦਾ ਪ੍ਰਕਾਸ਼ਮਾਨ ਹੋਣਾ। ਜੋਤਿ ਦਾ ਪ੍ਰਕਾਸ਼ਮਾਨ ਹੋਣਾ ਪ੍ਰਭੂ ਦਾ ਮਿਲਾਪ ਹੈ ਜਾਂ ਸਬਦ ਦੀ ਪ੍ਰਾਪਤੀ ਹੈ। ਜੋਤਿ ਦੇ ਪ੍ਰਕਾਸ਼ਮਾਨ ਹੁੰਦਿਆਂ ਹੀ ਆਤਮਾ, ਮਨ, ਸੁਰਤਿ ਉਚੇ ਚੜ੍ਹ ਜਾਂਦੇ ਹਨ।[੭]

ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ ਕਸ਼ਮੀਰ ਵਾਲੇ ਸਬਦ ਰਹੱਸ ਦੀ ਅਵਸਥਾ ਬਾਰੇ ਬਿਆਨ ਕਰਦੇ ਹਨ ਕਿ ਜਦੋਂ ਸਬਦ ਦਾ ਤਨ ਅਤੇ ਮਨ ਨਾਲੋਂ ਰਿਸ਼ਤਾ ਟੁਟ ਜਾਂਦਾ ਹੈ ਤੇ ਆਤਮ ਰਸ ਦੀਆਂ ਲਹਿਰਾਂ ਆਪਣੇ ਆਪ ਚੱਲ ਪੈਂਦੀਆਂ ਹਨ, ਉਸ ਵੇਲੇ ਸਬਦ ਰਹੱਸ ਅਨੁਭਵ ਹੁੰਦਾ ਹੈ। ਸੁਰਤੀ ਜਦੋਂ ਇਸ ਰਸ ਨੂੰ ਅਪੜਦੀ ਹੈ ਤਾਂ ਅੱਖਾਂ, ਜਿਹਵਾ ਤੇ ਸ੍ਰਵਣਾਂ ਦੀ ਖਾਸ ਲੋੜ ਨਹੀਂ ਰਹਿੰਦੀ। ਅੱਖਾਂ ਭਾਵੇਂ ਬੰਦ ਕਰੋ, ਭਾਵੇਂ ਖੋਲ੍ਹੋ, ਜਿਹਵਾ ਸਵਾਦ ਲਵੇ, ਭਾਵੇਂ ਨਾ ਲਵੇ, ਇਹ ਇਕ ਰਸ ਸਬਦ, ਆਤਮ-ਝੋਕ ਅਟੁਟ ਠਾਠਾਂ ਮਾਰਦੀ ਰਹਿੰਦੀ ਹੈ।[੮]

ਜ਼ਿਕਰਯੋਗ ਹੈ ਕਿ ਸਬਦ ਦਾ ਰਹੱਸ ਬੁਝਣਾ ਕਠਿਨ ਮੰਜ਼ਿਲ ਹੈ, ਜਿਹੜੀ ਹੌਲੇ-ਹੌਲੇ ਅਭਿਆਸ ਰਾਹੀਂ ਤੈਅ ਹੁੰਦੀ ਹੈ। ਇਕ ਗੱਲ ਪੱਕੀ ਹੈ ਕਿ ਸਮੁੱਚਾ ਅਧਿਆਤਮਵਾਦ 'ਸਬਦ' ਵਿਚ ਲੁਪਤ ਹੈ, ਕਿਉਂਕਿ ਸਰਬ-ਜੋਤਿ ਪਰਮਾਤਮਾ ਬੀਜ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਾਇਆ ਹੋਇਆ ਹੈ। ਸਬਦ ਦਾ ਰਹੱਸ ਜਾਣਨ ਲਈ ਲੰਮੀ ਦੇਰ ਕਮਾਈ ਕਰਨੀ ਪੈਂਦੀ ਹੈ, ਜਿਵੇਂ ਦੁਨਿਆਵੀ ਪੜ੍ਹਾਈ ਕਰਨ ਹਿਤ ਕਈ-ਕਈ ਸਾਲ ਲੱਗ ਜਾਂਦੇ ਹਨ। ਜ਼ਿਕਰਯੋਗ ਹੈ ਕਿ ਸਬਦ ਦੀ ਕਮਾਈ ਦਾ ਕੋਈ ਨਿਸ਼ਚਿਤ ਸਮਾਂ ਨਹੀਂ ਹੁੰਦਾ, ਕਿਉਂਕਿ ਇਹ ਮਨੁੱਖੀ ਮਿਹਨਤ ਉਤੇ ਨਿਰਭਰ ਨਾ ਹੋ ਕੇ ਨਿਰੋਲ ਗੁਰੂ ਬਖਸ਼ਿਸ਼ ਉਤੇ ਖੜ੍ਹੀ ਹੈ।

ਸ਼ਬਦ, ਅਨੁਭਵ ਦਾ ਵਿਸ਼ਾ ਹੋਣ ਕਾਰਨ, ਇਸ ਦਾ ਰਹੱਸ ਜਾਣਿਆ ਨਹੀਂ ਜਾ ਸਕਦਾ, ਬਲਕਿ ਮਾਣਿਆ ਜਾ ਸਕਦਾ ਹੈ। ਅਨੁਭਵ ਕੋਲ ਬੋਲ ਨਹੀਂ ਹੁੰਦੇ। ਇਸ ਅਬੋਲ ਅਵਸਥਾ ਨੂੰ ਗੁਰਬਾਣੀ ਵਿਚ ਗੂੰਗੇ ਦੇ ਗੁੜ ਖਾਣ ਵਾਂਗ ਇਸ ਦੇ ਸੁਆਦ ਨੂੰ ਰਮਜ਼ੀ ਰੂਪ ਵਿਚ ਸਮਝਾਉਣ ਦਾ ਜਤਨ ਕੀਤਾ ਹੈ :

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੩੪)*

ਅਸਲ ਵਿਚ ਸਬਦ ਦਾ ਰਹੱਸ ਸਿੱਖ ਦੀ ਸੁਰਤਿ ਵਿੱਚੋਂ ਅਕਾਲ ਪੁਰਖ ਦੀ ਬਖਸ਼ਿਸ਼ ਸਦਕਾ ਪ੍ਰਗਟ ਹੁੰਦਾ ਹੈ, ਜਿਸ ਨੂੰ ਦਰਸ਼ਨ (philosophy) ਦੀ ਭਾਸ਼ਾ ਵਿਚ ਵਿਸਮਾਦ ਕਿਹਾ ਜਾਂਦਾ ਹੈ। ਸਬਦ ਦੇ ਰਹੱਸਮਈ ਵਰਤਾਰੇ ਨੂੰ 'ਸਿਧ ਗੋਸਟਿ' ਰਾਹੀਂ ਸਹਿਜੇ ਹੀ ਸਮਝਿਆ ਜਾ ਸਕਦਾ ਹੈ। ਇਸ ਅਨੁਸਾਰ ਜੋਗੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੁੱਛਦੇ ਹਨ ਕਿ ਉਹ ਸਬਦ ਕਿੱਥੇ ਵਸਦਾ ਹੈ ਜਿਸ ਨਾਲ ਸੰਸਾਰ ਤੋਂ ਪਾਰ

ਹੋਇਆ ਜਾ ਸਕਦਾ ਹੈ ? ਦਸ ਉਂਗਲਾਂ, ਪ੍ਰਾਣਾਂ (ਸੁਆਸ) ਦਾ ਆਸਰਾ ਕੀ ਹੈ? ਜੀਵ ਦੇ ਅੰਦਰ ਬੋਲਦੀ, ਖੇਡਦੀ ਚੇਤੰਨ ਸੱਤਾ ਕਿਸ ਤਰ੍ਹਾਂ ਅਸਥਿਰ ਹੋਵੇ ਅਤੇ ਮਨੁੱਖ ਪਰਮਾਤਮਾ ਨੂੰ ਕਿਵੇਂ ਦੇਖ ਸਕੇ :

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥*
*ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ॥*
*ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੪)*

ਜੋਗੀਆਂ ਦੁਆਰਾ ਪੁੱਛੇ ਗਏ ਸਵਾਲ ਦੇ ਜਵਾਬ ਵਜੋਂ ਗੁਰੂ ਸਾਹਿਬ ਕਹਿੰਦੇ ਹਨ ਕਿ ਸਬਦ ਦਾ ਟਿਕਾਣਾ ਬੁੱਧੀ ਵਿਚ ਨਹੀਂ, ਸਗੋਂ ਇਸ ਦਾ ਵਾਸਾ ਹਰੇਕ ਜੀਵ ਅੰਦਰ ਹੈ। ਸਬਦ ਸਰਬ ਵਿਆਪਕ ਤੇ ਅਲੇਖ ਹੈ। ਸਬਦ ਨਾਲ ਮਿਲ ਕੇ ਜੀਵ ਦਾ ਤਨ-ਮਨ ਨਿਰਮਲ ਹੋ ਜਾਂਦਾ ਹੈ। ਸਬਦ ਰਾਹੀਂ ਹੀ ਭਵ-ਸਾਗਰ ਪਾਰ ਕੀਤਾ ਜਾ ਸਕਦਾ ਹੈ। ਦਸ ਉਂਗਲਾਂ ਜੋ ਹਵਾ (ਪ੍ਰਾਣ) ਹਨ, ਉਹ ਸੁੰਨ ਹਨ। ਤਿੰਨਾਂ ਗੁਣਾਂ (ਰਜ,ਤਮ,ਸਤ) ਤੋਂ ਬਾਹਰ ਨਿਕਲਿਆਂ ਹੀ ਸਬਦ ਦੀ ਪਛਾਣ ਹੁੰਦੀ ਹੈ :

*ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥*
*ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥*
*ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ॥*
*ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ॥*
*ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ॥*
*ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥੫੯॥. . .*
*ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੪)*

ਲੇਖ ਦੇ ਦੂਜੇ ਭਾਗ ਵਿਚ ਰਹੱਸਵਾਦ ਬਾਰੇ ਪੜਚੋਲ ਕੀਤੀ ਜਾ ਰਹੀ ਹੈ। ਵਰਣਨਯੋਗ ਹੈ ਕਿ ਰਹੱਸਵਾਦ ਪਦ ਅੰਗਰੇਜ਼ੀ ਭਾਸ਼ਾ ਦੇ Mysticism ਦਾ ਪੰਜਾਬੀ ਅਨੁਵਾਦ ਹੈ। ਰਹੱਸਵਾਦ ਕਿਸੇ ਵਿਸ਼ੇਸ਼ ਧਰਮ ਨਾਲ ਸੰਬੰਧਿਤ ਸੰਕਲਪ ਨਹੀਂ, ਬਲਕਿ ਇਹ ਸਾਰੇ ਧਰਮਾਂ ਦੀ ਸਾਂਝੀ ਕੜੀ ਹੈ, ਜਿਸ ਦਾ ਸਰੋਕਾਰ ਆਤਮਾ ਦੀ ਅਧਿਆਤਮਿਕ ਪ੍ਰਵਿਰਤੀ ਨਾਲ ਹੈ।

ਡਾ. ਦਰਸ਼ਨ ਸਿੰਘ ਅਨੁਸਾਰ ਮੁਢਲੇ ਰੂਪ ਵਿਚ ਰਹੱਸਵਾਦ ਜਾਦੂ ਅਤੇ ਤੰਤਰ ਸਾਧਨਾ ਨਾਲ ਮੇਲ ਖਾਂਦਾ ਹੈ, ਪਰੰਤੂ ਜਾਦੂ ਅਤੇ ਤੰਤਰ-ਸਾਧਨਾ ਦੀ ਤਰ੍ਹਾਂ ਰਹੱਸਵਾਦ ਦਾ ਉਦੇਸ਼ ਦੈਵੀ ਸ਼ਕਤੀਆਂ ਨੂੰ ਵੱਸ ਕਰਨਾ ਜਾਂ ਰਿਧੀਆਂ ਸਿਧੀਆਂ ਪ੍ਰਾਪਤ ਕਰਨਾ ਨਹੀਂ ਹੁੰਦਾ। ਰਹੱਸਵਾਦ ਤਾਂ 'ਆਪੇ' ਦੇ ਸਭ ਬੰਧਨਾਂ ਤੋਂ ਮਕਤ ਹੋ ਕੇ ਅਨੰਤ ਅਤੇ ਸਦੀਵੀ ਅਸਲੀਅਤ ਵਿਚ ਸਮਾਅ ਜਾਣ ਦਾ ਜਤਨ ਹੁੰਦਾ ਹੈ। ਇਸ ਅਧੀਨ ਪੂਜਾ

ਅਤੇ ਪ੍ਰਾਰਥਨਾ ਰਹੱਸਵਾਦ ਦੇ ਸਾਧਨ ਤਾਂ ਹੋ ਸਕਦੇ ਹਨ, ਅੰਤਿਮ ਮਨੋਰਥ ਨਹੀਂ।[੯]

ਅਸਲ ਵਿਚ ਰਹੱਸਵਾਦ ਬੁੱਧੀ ਤੋਂ ਪਾਰ ਸਬਦ ਦੇ ਅਨੁਭਵ ਰਾਹੀਂ ਪਰਮਾਤਮਾ ਵਿਚ ਅਭੇਦ ਹੋਣ ਦੀ ਕ੍ਰਿਆ ਹੈ। Evelyn Underhill ਅਨੁਸਾਰ ਰਹੱਸਵਾਦ ਇਕ ਸੰਗਠਿਤ ਪ੍ਰਕਿਰਿਆ ਦਾ ਨਾਮ ਹੈ ਜਿਸ ਵਿਚ ਰੱਬੀ ਪਿਆਰ ਆਪਣੀ ਪੂਰਨ ਸਿਧੀ ਪ੍ਰਾਪਤ ਕਰਦਾ ਹੈ। ਉਸ ਦਾ ਕਹਿਣਾ ਹੈ ਕਿ ਰਹੱਸਵਾਦ ਇਕ ਅਤਿ ਕਠੋਰ ਮਨੋਵਿਗਿਆਨਕ ਅਤੇ ਅਧਿਆਤਮਿਕ ਰਹੱਸ ਸਾਧਨਾ ਦੀ ਸਿਧੀ ਤੋਂ ਉਪਰੰਤ ਨਵੀਨ ਚੇਤੰਨਤਾ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੇ ਗੁਣਾਂ ਨੂੰ 'ਵਿਸਮਾਦ', 'ਮੇਲ' ਆਦਿ ਸ਼ਬਦਾਂ ਰਾਹੀਂ ਬਿਆਨ ਕੀਤਾ ਜਾਂਦਾ ਹੈ।[੧੦]

William James ਨੇ ਅਜਿਹੀ ਰਹੱਸ ਚੇਤੰਨਤਾ ਦੇ ਕੁਝ ਕੁ ਲੱਛਣ ਬਿਆਨ ਕੀਤੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :-

- ਸਭ ਤੋਂ ਮੁਢਲਾ ਲੱਛਣ ਤਾਂ ਇਸ ਦਾ ਅਪਹੁੰਚ (Ineffable) ਹੋਣਾ ਹੈ। ਇਸ ਅਨੁਸਾਰ ਰਹੱਸਵਾਦੀ ਅਨੁਭਵ ਨੂੰ ਕਿਸੇ ਵੀ ਤਰ੍ਹਾਂ ਪੂਰਨ ਰੂਪ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਜੇਕਰ ਕੋਈ ਵਿਅਕਤੀ ਆਪਣੀ ਬੁਧੀ ਰਾਹੀਂ ਅਜਿਹੀ ਕੋਸ਼ਿਸ਼ ਵੀ ਕਰੇ ਤਾਂ ਉਹ ਸਫਲ ਨਹੀਂ ਹੁੰਦਾ। ਸੋ ਰਹੱਸ ਚੇਤੰਨਤਾ ਦਾ ਅਨੁਭਵ ਹੀ ਕੀਤਾ ਜਾ ਸਕਦਾ ਹੈ।
- ਰਹੱਸਵਾਦ ਦਾ ਦੂਜਾ ਲੱਛਣ ਇਹ ਹੈ ਕਿ ਇਸ ਅਨੁਭਵ ਨੂੰ ਕਿਸੇ ਦੂਜੇ ਵਿਅਕਤੀ ਤਕ ਪਹੁੰਚਾਇਆ ਨਹੀਂ ਜਾ ਸਕਦਾ। ਇਹ beyond expression ਹੈ।
- ਤੀਜੇ ਲੱਛਣ ਅਨੁਸਾਰ ਜਿਸ ਕਿਸੇ ਨੇ ਅਜਿਹੀ ਅਵਸਥਾ ਦਾ ਕਦੇ ਝਲਕਾਰਾ ਨਹੀਂ ਦੇਖਿਆ ਉਸ ਨੂੰ ਇਹ ਸਮਝਾਇਆ ਹੀ ਨਹੀਂ ਜਾ ਸਕਦਾ। ਇਹ indescribable ਹੁੰਦੀ ਹੈ। ਮਿਸਾਲ ਵਜੋਂ, ਸੰਗੀਤਕ ਗਹਿਰਾਈਆਂ ਨੂੰ ਸੰਗੀਤ ਵਿਦਿਆ ਦਾ ਧਾਰਨੀ ਹੀ ਸਮਝ ਸਕਦਾ ਹੈ। ਅਸਲ ਵਿਚ ਇਹ ਅੰਤਰ ਦ੍ਰਿਸ਼ਟੀ ਨਾਲ ਪ੍ਰਾਪਤ ਅਵਸਥਾ ਹੁੰਦੀ ਹੈ, ਜਿਹੜੀ ਕਿ ਕੇਵਲ ਬੌਧਿਕ ਪ੍ਰਕਿਰਿਆ ਨਾਲ ਨਹੀਂ ਜਾਣੀ ਜਾ ਸਕਦੀ।
- ਰਹੱਸਵਾਦ ਦਾ ਅਗਲਾ ਲੱਛਣ ਇਹ ਹੈ ਕਿ ਅਜਿਹੀ ਅਵਸਥਾ ਬਹੁਤਾ ਚਿਰ ਨਹੀਂ ਰਹਿੰਦੀ, ਕੁਝ ਪਲਾਂ ਜਾਂ ਮਿੰਟਾਂ ਲਈ ਹੀ ਵਾਪਰਦੀ ਹੈ। ਇਹ temporary expression ਹੁੰਦਾ ਹੈ। ਇਸ ਅਵਸਥਾ ਵਿਚ ਮਨੁੱਖ ਦੇ ਬਾਹਰੀ ਗਿਆਨ ਇੰਦਰੇ ਤੇ ਜਤਨ ਸਭ ਖਤਮ ਹੋ ਜਾਂਦੇ ਹਨ। ਇਹ ਰਹੱਸਵਾਦੀ ਅਨੁਭਵ ਐਨਾ ਜ਼ਿਆਦਾ ਸ਼ਕਤੀਸ਼ਾਲੀ ਹੁੰਦਾ ਹੈ ਕਿ ਵਿਅਕਤੀ ਦੀ ਆਪਣੀ ਇੱਛਾ ਸ਼ਕਤੀ ਖਤਮ ਹੋ ਜਾਂਦੀ ਹੈ ਤੇ ਉਹ ਇਸ ਤਰ੍ਹਾਂ ਮਹਿਸੂਸ ਕਰਦਾ ਹੈ ਜਿਵੇਂ ਉਹ ਬਹੁਤ ਹੀ ਸ਼ਕਤੀਸ਼ਾਲੀ ਹਸਤੀ ਦੀ ਪਕੜ ਵਿਚ ਹੋਵੇ।[੧੧]

ਰਹੱਸਵਾਦ ਅਨਾਮ ਦੇ ਅੱਗੇ ਚੁਪ ਹੋਣ ਦੀ ਅਵਸਥਾ ਹੈ। ਇੱਥੇ ਅੰਤਰੀਵੀ ਤੇ ਬਾਹਰੀ ਭੇਦ ਦਾ ਕੋਈ ਫਰਕ ਨਹੀਂ ਰਹਿ ਜਾਂਦਾ। ਰੱਬ ਦੀ ਪ੍ਰਾਪਤੀ 'ਆਪੇ' ਦੀ ਮੌਤ

ਦਾ ਨਾਮ ਹੈ। ਮੌਤ ਵਿਚ ਅਮਰਤਾ ਸਮਾਈ ਹੁੰਦੀ ਹੈ। ਰਹੱਸਵਾਦੀ ਸਾਧਨਾ ਮੂਲ ਰੂਪ ਵਿਚ ਅੰਤਰੀਵੀ ਹੁੰਦੀ ਹੈ। ਰਹੱਸਵਾਦ, ਕਿਉਂਕਿ ਬੁਨਿਆਦੀ ਰੂਪ ਵਿਚ ਚੁੱਪ ਹੁੰਦਾ ਹੈ, ਇਸ ਲਈ ਇਹ ਸਭ ਜ਼ੁਬਾਨਾਂ ਹੀ ਬੋਲ ਲੈਂਦਾ ਹੈ।[੧੨]

ਮਾਰਗਰੇਟ ਸਮਿਥ ਨੇ ਰਹੱਸਵਾਦ ਦੀਆਂ ਕੁਝ ਬੁਨਿਆਦੀ ਧਾਰਨਾਵਾਂ ਦਾ ਵੇਰਵਾ ਦਿੱਤਾ ਹੈ :-

- ਰਹੱਸਵਾਦ ਦੀ ਸਭ ਤੋਂ ਮੁਢਲੀ ਧਾਰਨਾ ਇਹ ਪ੍ਰਵਾਨ ਕਰਨਾ ਹੈ ਕਿ ਆਤਮਾ ਸਭ ਕੁਝ ਦੇਖ ਅਤੇ ਜਾਣ ਸਕਦੀ ਹੈ। ਇਸ ਨੂੰ ਅੰਤਰਸੂਝ (intuition) ਕਿਹਾ ਜਾਂਦਾ ਹੈ, ਜਿਸ ਰਾਹੀਂ ਮਨੁੱਖ ਪਰਮਾਤਮਾ ਦਾ ਸਿੱਧਾ ਗਿਆਨ ਅਤੇ ਇਲਹਾਮ ਪ੍ਰਾਪਤ ਕਰ ਸਕਦਾ ਹੈ। ਇਸ ਰਾਹੀਂ ਉਹ ਬੁੱਧੀ ਤੋਂ ਪਾਰ ਦੇ ਮੰਡਲ ਦੇਖ ਸਕਦਾ ਹੈ। ਅਜਿਹਾ ਕਰਨ ਨਾਲ ਉਹ ਪਰਮਾਤਮਾ ਨਾਲ ਜੀਵੰਤ ਸੰਗਤ ਤੇ ਮੇਲ ਹਾਸਲ ਕਰਦਾ ਹੈ।
- ਰਹੱਸਵਾਦ ਦਾ ਇਹ ਵਿਸ਼ਵਾਸ ਹੈ ਕਿ ਹਰੇਕ ਜੀਵ ਸੁਭਾਅ ਕਰਕੇ ਪਰਮਾਤਮਾ ਨਾਲ ਮਿਲਦਾ ਹੈ। ਹਰੇਕ ਜੀਵ ਅੰਦਰ ਦੈਵੀ ਚਿਣਗ ਹੈ, ਜਿਹੜੀ ਸਦੀਵੀ ਜੋਤੀ ਦੇ ਪੁਨਰ-ਮਿਲਣ ਦੀ ਤਾਂਘ ਕਰਦੀ ਹੈ।
- ਰਹੱਸਵਾਦ ਦਾ ਮੰਨਣਾ ਹੈ ਕਿ ਆਪੇ ਦੀ ਸ਼ੁੱਧੀ ਬਿਨਾਂ ਕੋਈ ਰੱਬੀ ਗਿਆਨ ਹਾਸਲ ਨਹੀਂ ਕਰ ਸਕਦਾ। ਆਤਮਾ ਪਰਮਾਤਮਾ ਨੂੰ ਉਦੋਂ ਤਕ ਦੇਖ ਨਹੀਂ ਸਕਦੀ ਜਦੋਂ ਤਕ ਇਹ ਰੱਬ ਵਰਗੀ ਨਾ ਹੋ ਜਾਵੇ। ਰੱਬ ਦੇ ਦਰਸ਼ਨ ਕਰਨ ਲਈ ਆਪੇ ਦੇ ਸਵਾਰਥ ਅਤੇ ਵਿਸ਼ੇ ਭੋਗਾਂ ਦੀ ਲਾਲਸਾ ਦੂਰ ਕਰਨੀ ਬੁਨਿਆਦੀ ਜ਼ਰੂਰਤ ਹੈ। ਸਭ ਸਰੀਰਕ ਅਤੇ ਪਦਾਰਥਕ ਇੱਛਾਵਾਂ ਅਤੇ ਵਾਸ਼ਨਾਵਾਂ ਦੇ ਪੂਰਨ ਤਿਆਗ ਉਪਰੰਤ ਹੀ ਪਰਮਾਤਮਾ ਨਾਲ ਮੇਲ ਸੰਭਵ ਹੁੰਦਾ ਹੈ।
- ਰਹੱਸਵਾਦੀ ਦੇ ਰੱਬੀ ਮੇਲ ਦੇ ਮਾਰਗ ਦੀ ਅਗਵਾਈ ਪ੍ਰੇਮ ਰਾਹੀਂ ਹੁੰਦੀ ਹੈ। ਰਹੱਸਵਾਦੀ ਪਰਮਾਤਮਾ ਨੂੰ ਆਪਣਾ ਪਿਆਰ ਮੰਨ ਕੇ ਪਿਆਰ ਦੀ ਸਾਧਨਾ ਕਰਦਾ ਹੈ ਅਤੇ ਪਿਆਰ ਦੀ ਸਾਧਨਾ ਦਾ ਅਰਥ ਪੂਰਨ ਆਪਾ ਮਿਟਾ ਕੇ ਕੇਵਲ ਪਿਆਰੇ ਦੇ ਮਿਲਾਪ ਦੀ ਇੱਕੋ ਇਕ ਆਸ ਹੈ।[੧੩] ਇਸ ਸਾਧਨਾ ਵਿਚ ਮਨ ਨੂੰ ਬਾਹਰੀ ਸੰਸਾਰ ਵੱਲੋਂ ਮੋੜ ਕੇ ਅੰਦਰੂਨੀ ਸੰਸਾਰ ਨਾਲ ਮਿਲਾਉਣ ਦੇ ਜਤਨ ਹੁੰਦੇ ਹਨ। ਇਸ ਵਿਚ ਸਾਧਕ ਦਾ ਪਿਆਰ ਅਤੇ ਰਬ ਦੀ ਮਿਹਰ ਦੋਵੇਂ ਰਲੇ-ਮਿਲੇ ਹੁੰਦੇ ਹਨ। ਇਹ ਨਹੀਂ ਕਿਹਾ ਜਾ ਸਕਦਾ ਕਿ ਸਾਧਕ ਦੇ ਨਿਰੇ-ਪੁਰੇ ਨਿੱਜੀ ਜਤਨਾਂ ਨਾਲ ਇਸ ਮਾਰਗ ਦਾ ਅੰਤ ਪ੍ਰਾਪਤ ਕੀਤਾ ਜਾ ਸਕਦਾ ਹੈ।

ਲੇਖ ਦੇ ਤੀਜੇ ਭਾਗ ਵਿਚ ਸਬਦ ਰਹੱਸ ਦੇ ਵਰਤਾਰੇ ਦਾ ਜ਼ਿਕਰ ਕੀਤਾ ਜਾ ਰਿਹਾ ਹੈ। ਸਬਦ ਰਹੱਸ ਦੇ ਸੰਦਰਭ ਵਿਚ ਵਿਦਵਾਨਾਂ ਨੇ ਪੰਜ ਕੋਸ਼ ਜਾਂ ਸੱਤ 'ਕੋਠੀਆਂ' ਦਾ ਵੀ ਜ਼ਿਕਰ ਕੀਤਾ ਹੈ, ਜਿਨ੍ਹਾਂ ਰਾਹੀਂ ਮਨੁੱਖ ਦੀ ਸੁਰਤਿ ਸਬਦ ਰਹੱਸ ਨੂੰ ਮਾਣਦੀ ਹੈ। ਇਸ ਸੰਦਰਭ ਵਿਚ ਭਾਈ ਸਾਹਿਬ ਭਾਈ ਸ਼ੇਰ ਸਿੰਘ ਜੀ ਕਸ਼ਮੀਰ ਵਾਲੇ ਆਪਣੀ

ਪੁਸਤਕ ਆਤਮ ਦਰਸ਼ਨ ਵਿਚ ਦੱਸਦੇ ਹਨ ਕਿ ਸਥੂਲ ਸਰੀਰ ਤੋਂ ਸੂਖਮ ਆਤਮਾ ਵੱਲ ਹੌਲੀ-ਹੌਲੀ ਉਪਰ ਚੜ੍ਹਦਿਆਂ ਜਗਿਆਸੂ ਸੱਤ 'ਕੋਠੀਆਂ' ਦਾ ਅਨੁਭਵ ਕਰਦਾ ਹੈ। ਭਾਈ ਸਾਹਿਬ ਦੁਆਰਾ ਦਰਸਾਈਆਂ ਸੱਤ 'ਕੋਠੀਆਂ' ਦਾ ਸੰਖੇਪ ਵੇਰਵਾ ਹੇਠ ਦਿੱਤੇ ਅਨੁਸਾਰ ਹੈ :

## ੧. ਤਨ-ਮਈ ਕੋਠੀ

ਮਨੁੱਖਾ ਸਰੀਰ ਪੰਚ ਭੂਤ (ਅੱਗ, ਹਵਾ, ਪਾਣੀ, ਮਿੱਟੀ ਅਤੇ ਅਕਾਸ਼) ਦਾ ਬਣਿਆ ਹੋਇਆ ਹੈ। ਗੁਰਬਾਣੀ ਅਨੁਸਾਰ ਸਰੀਰ ਵਿੱਚ 'ਨੌਂ' (ਦੋ ਨੇਤ੍ਰ, ਦੋ ਕੰਨ, ਦੋ ਨਾਸਕਾਂ, ਇਕ ਮੂੰਹ, ਇਕ ਗੁਦਾ, ਇਕ ਪਸ਼ਾਬ ਵਾਲੀ ਨਾਲੀ) ਦਰਵਾਜ਼ੇ ਹਨ :

*ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੧)*

ਦਸਵਾਂ ਦਰਵਾਜ਼ਾ ਸਿਮਰਨ ਰਾਹੀਂ ਹੀ ਖੁੱਲ੍ਹਦਾ ਹੈ। ਜੋਗੀ ਇਸ ਦਰਵਾਜ਼ੇ ਦੀ ਹੋਂਦ 'ਦਿਮਾਗ਼' ਵਿਚ ਦੱਸਦੇ ਹਨ, ਕਿਉਂਕਿ 'ਦਿਮਾਗ਼' ਸਰੀਰ ਨੂੰ ਚਲਾਉਂਦਾ ਹੈ। ਅਸਲ ਵਿਚ ਜਦ ਸਿਮਰਨ ਦਾ ਅਭਿਆਸ ਐਨਾ ਵਧ ਜਾਂਦਾ ਹੈ ਕਿ ਰੋਮ-ਰੋਮ ਵਿਚ ਸਿਮਰਨ ਚੱਲ ਪੈਂਦਾ ਹੈ ਤਾਂ ਦਸਵਾਂ ਦਰਵਾਜ਼ਾ ਖੁੱਲ ਜਾਂਦਾ ਹੈ। ਇਸ 'ਨਗਰੀ' ਨੂੰ 'ਪੰਚ ਬਟਵਾਰੇ' ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਚੋਰ ਲੱਗੇ ਹੋਏ ਹਨ ਜਿਹੜੇ ਇਸ ਵਿੱਚੋਂ 'ਅੰਮ੍ਰਿਤ' ਲੁਟਦੇ ਜਾ ਰਹੇ ਹਨ। ਜਦ ਇਹ 'ਪੰਚ ਦੂਤ' ਵੱਸ ਹੋ ਜਾਣ ਤਾਂ ਸਹਿਜ ਰਸ ਦਾ ਪ੍ਰਗਾਸ ਹੁੰਦਾ ਹੈ :

*ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੧੨)*

'ਦਸਵਾਂ ਦੁਆਰਾ' ਤਦ ਖੁਲ੍ਹਦਾ ਹੈ ਜੇ ਹਿਰਦੇ ਨੂੰ ਸਿਮਰਨ ਵਿਚ ਅਸਥਿਰ ਕਰਕੇ ਬਿਰਤੀਆਂ ਨੂੰ ਬਾਹਰ ਜਾਣ ਤੋਂ ਹੋੜ ਕੇ ਆਪਣੇ ਆਪ ਵਿਚ ਲੀਨ ਕਰੀਏ :

*ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ॥*
*ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ ਤਾ ਮਨੁ ਖੀਵਾ ਭਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੨੩)*

ਇਸੇ ਸਰੀਰ ਵਿਚ ਬਾਹਰ-ਮੁਖੀ ਦਸ ਇੰਦਰੀਆਂ ਸਾਨੂੰ ਬਾਹਰਲੀਆਂ ਚੀਜ਼ਾਂ ਦਾ ਗਿਆਨ ਕਰਵਾਉਂਦੀਆਂ ਹਨ। ਪੰਜ ਗਿਆਨ ਇੰਦਰੀਆਂ (ਕੰਨ, ਨੇਤ੍ਰ, ਰਸਨਾ, ਨੱਕ ਤੇ ਸਪਰਸ਼) ਹਨ। ਇਹ ਇੰਦ੍ਰੀਆਂ ਬਾਹਰਲੀਆਂ ਚੀਜ਼ਾਂ ਬਾਰੇ ਮਨ ਨੂੰ ਸੁਨੇਹਾ ਦਿੰਦੀਆਂ ਹਨ।

ਪੰਜ ਕਰਮ-ਇੰਦ੍ਰੀਆਂ (ਮੂੰਹ, ਹੱਥ, ਪੈਰ, ਗੁਦਾ ਤੇ ਲਿੰਗ) ਹਨ, ਜੋ ਮਨ ਰੂਪੀ ਹਾਕਮ ਦੇ ਇਸ਼ਾਰੇ ਉਤੇ 'ਕਰਮ' ਕਰਦੀਆਂ ਹਨ। ਇਹ ਇੰਦ੍ਰੀਆਂ ਬਾਹਰ-ਮੁਖੀ ਹਨ, ਮਨ ਦਾ ਹੁਕਮ ਅੰਦਰੋਂ ਲੈ ਕੇ ਬਾਹਰ ਵੱਲ ਦੌੜਦੀਆਂ ਹਨ। ਪਰ ਗਿਆਨ

ਇੰਦ੍ਰੀਆਂ ਇਨ੍ਹਾਂ ਦੇ ਉਲਟ ਅੰਤਰ-ਮੁਖੀ ਹਨ, ਕਿਉਂਕਿ ਉਹ ਬਾਹਰ ਦੀਆਂ ਗੱਲਾਂ ਦੀਆਂ ਕਨਸੋਆਂ ਲੈ ਕੇ ਅੰਦਰ ਮਨ ਵੱਲ ਜਾਂਦੀਆਂ ਹਨ। 'ਆਤਮਾ' ਦਾ ਪ੍ਰਗਾਸ ਤਦ ਹੁੰਦਾ ਹੈ ਜੇ ਤਨ ਨੂੰ ਮਨ ਦੇ ਵੱਸ, ਤੇ ਮਨ ਨੂੰ ਸਿਮਰਨ ਦੇ ਵੱਸ ਕਰਕੇ ਵਾਸਨਾ ਨੂੰ ਹੋੜੀਏ, ਜਿਸ ਤਰ੍ਹਾਂ ਘੋੜੇ ਨੂੰ ਲਗਾਮ ਨਾਲ ਹੋੜੀਦਾ ਹੈ। ਮਨ ਮਾਨੋ ਘੋੜਾ ਹੈ ਤੇ ਸੱਚੀ ਪ੍ਰੀਤੀ (ਸਿਮਰਨ ਵਾਲੀ 'ਲਿਵ') ਲਗਾਮ ਹੈ :

*ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥*
*ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੩੬)*

## ੨. ਪ੍ਰਾਣ-ਮਈ ਕੋਠੀ

ਤਨ ਦੇ ਅੰਦਰ ਪ੍ਰਾਣ ਕੰਮ ਕਰ ਰਹੇ ਹਨ। ਪ੍ਰਾਣਾਂ ਤੋਂ ਬਿਨਾਂ ਤਨ ਮੁਰਦਾ ਹੋ ਜਾਂਦਾ ਹੈ। ਤਨ ਤੇ ਇੰਦਰੇ ਸਾਰੇ ਹੀ ਆਪਣੀ ਜੀਵਨ-ਸੱਤਾ ਪ੍ਰਾਣਾਂ ਤੋਂ ਲੈਂਦੇ ਹਨ। ਪ੍ਰਾਣ ਇਸ ਲਈ ਉਹ ਸੂਖਮ-ਤੱਤ ਹੈ ਜਿਸ ਨਾਲ ਜੜ੍ਹ ਤਨ ਤੁਰਦਾ, ਫਿਰਦਾ, ਉਠਦਾ, ਬਹਿੰਦਾ ਤੇ ਕੰਮ ਕਰਦਾ ਹੈ। ਪ੍ਰਾਣਾਂ ਦਾ ਸੰਬੰਧ ਸੁਆਸਾਂ ਨਾਲ ਹੈ। ਜੇ ਸੁਆਸ ਅੰਦਰ ਬਾਹਰ ਨਾ ਜਾਣ ਤਾਂ ਪ੍ਰਾਣੀ ਮਰ ਜਾਂਦਾ ਹੈ। ਪਰ ਕਈ ਵਾਰੀ ਵੇਖਣ ਵਿਚ ਆਇਆ ਹੈ ਕਿ ਕਈ ਪ੍ਰਾਣੀ ਆਪਣੇ ਸੁਆਸ ਕਿੰਨਾ-ਕਿੰਨਾ ਚਿਰ ਰੋਕ ਲੈਂਦੇ ਹਨ। ਇਸ ਹਾਲਤ ਵਿਚ ਪ੍ਰਾਣ ਅਲੋਪ ਨਹੀਂ ਹੁੰਦੇ, ਬਲਕਿ ਸੂਖਮ ਹਾਲਤ ਵਿਚ ਅੰਦਰ ਰਹਿੰਦੇ ਹਨ। ਹਠਯੋਗੀ ਸੁਆਸਾਂ ਨੂੰ ਰੋਕਣ 'ਤੇ ਜ਼ਿਆਦਾ ਜ਼ੋਰ ਦਿੰਦੇ ਹਨ। ਪਰ ਗੁਰਮਤਿ ਵਿਚ ਇਹ ਹਠਯੋਗ ਵਰਜਿਤ ਹੈ। ਗੁਰਮਤਿ ਅਨੁਸਾਰ ਸੁਆਸ-ਸੁਆਸ ਸਿਮਰਨ ਕਰਨਾ ਹੀ ਯੋਗ ਹੈ।

## ੩. ਮਨ-ਮਈ ਕੋਠੀ

ਪ੍ਰਾਣਾਂ ਦੇ ਅੰਦਰ ਮਨ ਹੈ। ਤਨ ਜੜ੍ਹ ਵਸਤੂ ਹੈ। ਪ੍ਰਾਣ ਭਾਵੇਂ ਸੂਖਮ ਹਨ, ਪਰ ਫਿਰ ਵੀ ਸੁਆਸਾਂ ਦੇ ਬਾਹਰ ਅੰਦਰ ਆਉਣ ਜਾਣ ਕਾਰਨ ਪ੍ਰਾਣਾਂ ਦਾ ਸੰਬੰਧ ਵੀ ਪੰਜ ਤੱਤਾਂ ਨਾਲ ਹੈ। ਪਰੰਤੂ ਮਨ ਅਤੀ ਸੂਖਮ ਹੈ। ਮਨ ਅਤਿ ਚੰਚਲ ਹੈ, ਜਿਹੜਾ ਕਦੇ ਸਥਿਰ ਨਹੀਂ ਹੁੰਦਾ। ਭਾਵ ਤ੍ਰਿਸ਼ਨਾ ਕਰਕੇ ਮਨ ਹਰ ਵੇਲੇ ਸੰਕਲਪ ਤੇ ਵਿਕਲਪ ਚਿਤਵਦਾ ਰਹਿੰਦਾ ਹੈ। ਸੰਕਲਪ ਤੋਂ ਭਾਵ ਹੈ 'ਫੁਰਨਾ' ਅਤੇ ਵਿਕਲਪ ਤੋਂ ਭਾਵ ਹੈ ਫੁਰਨੇ ਦੇ ਉਲਟ ਚੱਲਣਾ ਜਾਂ ਫੁਰਨੇ ਨੂੰ ਭੁਲਾ ਦੇਣਾ। ਇਸ ਕਰਕੇ ਵਾਸ਼ਨਾਵਾਂ ਜਾਂ ਤ੍ਰਿਸ਼ਨਾ ਦੁਆਰਾ ਮਨ ਹਰ ਵੇਲੇ ਘਿਰਿਆ ਰਹਿੰਦਾ ਹੈ। ਜਦੋਂ ਇਹ ਮਨ ਸਿਮਰਨ ਦੀ ਬਰਕਤ ਸਦਕਾ ਸ਼ਾਂਤ ਹੁੰਦਾ ਹੈ ਤਾਂ ਇਸ ਨੂੰ ਆਤਮਾ ਆਪਣੇ ਆਪ ਪ੍ਰਤੱਖ ਨਜ਼ਰ ਆਉਂਦੀ ਹੈ। ਇਸ ਕਰਕੇ ਆਤਮ-ਦਰਸ਼ਨ ਲਈ ਮਨ ਨੂੰ ਸ਼ਾਂਤ ਰੱਖਣਾ ਅਤੀ ਜ਼ਰੂਰੀ ਹੈ। ਗੁਰਬਾਣੀ ਅਨੁਸਾਰ ਮਨ 'ਹਾਥੀ' (ਕੁੰਚਰ) ਨੂੰ ਗੁਰੂ ਦੇ ਸਬਦ ਦੁਆਰਾ ਵਸ ਕੀਤਾ ਜਾ ਸਕਦਾ ਹੈ :

*ਮਨੁ ਕੁੰਚਰੁ ਕਾਇਆ ਉਦਿਆਨੈ॥*
*ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੧)*

ਭਾਵ ਮਨ-ਹਾਥੀ ਜੋ ਸਰੀਰ ਰੂਪੀ ਜੰਗਲ ਵਿਚ ਸ਼ੂਕਦਾ ਹੈ, ਉਸ ਨੂੰ ਕਾਬੂ ਕਰਨ ਵਾਲਾ ਸੱਚਾ ਤ੍ਰਿਸ਼ੂਲ (ਅੰਕਸ) 'ਸਬਦ' (ਨਾਮ) ਹੈ।

### ੪. ਮਤ-ਮਈ ਕੋਠੀ

ਇੰਦਰੀਆਂ ਜਦੋਂ ਮਨ ਨੂੰ ਸੁਨੇਹੇ ਭੇਜਦੀਆਂ ਹਨ ਤਾਂ ਮਨ ਅੱਗੋਂ ਮਤ ਭਾਵ ਬੁੱਧੀ ਕੋਲੋਂ ਰਾਇ ਲੈਂਦਾ ਹੈ ਕਿ ਕੋਈ ਕੰਮ ਕਰੀਏ ਜਾਂ ਨਾ ਕਰੀਏ। ਬੁੱਧੀ ਸੋਚਦੀ ਹੈ ਕਿ 'ਹਾਂ' ਕਰਨ ਵਿਚ ਇੰਨਾ ਨਫ਼ਾ ਹੈ ਜਾਂ ਇੰਨਾ ਨੁਕਸਾਨ, ਫਿਰ ਸੋਚ ਕੇ ਮਨ ਨੂੰ ਆਖਦੀ ਹੈ ਕਿ ਕਰੋ। ਤਾਂ ਫਿਰ ਮਨ, ਕਰਮ ਹੁਕਮ ਦਿੰਦਾ ਹੈ। ਇਸ ਕਰਕੇ ਤਨ, ਮਨ ਦੇ ਅਧੀਨ ਹੈ, ਪਰ ਮਨ ਅੱਗੋਂ ਬੁੱਧੀ (ਮੱਤ) ਦੇ ਅਧੀਨ ਹੈ। ਮੱਤ, ਇਸ ਲਈ, ਮਨ ਤੋਂ ਵੀ ਉੱਚੀ ਹੈ ਤੇ ਅਤਿ ਸੂਖਮ ਹੈ। ਸੱਚ-ਝੂਠ ਦਾ ਵਿਚਾਰ ਵੀ ਬੁੱਧੀ ਵਿਚ ਹੀ ਹੁੰਦਾ ਹੈ। ਬੁੱਧੀ ਅਗਿਆਨ ਅਵਸਥਾ ਵਿਚ 'ਕੁਬਜਾ' ਹੈ ਪਰ ਜਦੋਂ ਅਭਿਆਸ ਤੇ ਸਤਸੰਗਿ ਨਾਲ ਇਸ ਦਾ 'ਕੁੱਬ' ਨਿਕਲ ਜਾਂਦਾ ਹੈ ਤਾਂ ਇਹੋ ਬੁੱਧੀ ਪ੍ਰਾਣੀ ਨੂੰ 'ਬ੍ਰਹਮ-ਗਿਆਨ' ਦਾ ਉੱਚਾ-ਸੁੱਚਾ ਰੁਤਬਾ ਦਿੰਦੀ ਹੈ :

*ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥*
*ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦)*

### ੫. ਮੈਂ-ਮਈ ਕੋਠੀ

ਤਨ, ਪ੍ਰਾਣ, ਮਨ ਅਤੇ ਮਤ ਤੋਂ ਉੱਪਰ ਇਕ ਹੋਰ ਤਾਕਤ ਹੈ ਜਿਸ ਨੂੰ ਹਉਮੈਂ ਕਹਿੰਦੇ ਹਨ। ਇੰਦਰੇ ਮਨ ਤੋਂ ਪੁੱਛਦੇ ਹਨ ਕਿ ਕੋਈ ਕੰਮ ਕਰੀਏ ਜਾਂ ਨਾ ਕਰੀਏ, ਤੇ ਮਨ ਬੁਧ ਕੋਲੋਂ ਪੁੱਛਦਾ ਹੈ ਜੋ ਸੋਚਦੀ ਹੈ, ਪਰ ਬੁੱਧੀ ਫਿਰ 'ਹਉਮੈ' ਕੋਲੋਂ ਸਲਾਹ ਲੈਂਦੀ ਹੈਂ। ਹਉਮੈਂ ਸਿਰਫ਼ ਇੰਨਾ ਤੱਕਦੀ ਹੈ ਕਿ ਇਸ ਕੰਮ ਦੇ ਕਰਨ ਵਿਚ ਮੈਨੂੰ ਕੀ ਲਾਭ, ਜਾਂ ਕੀ ਨੁਕਸਾਨ ਹੈ। ਆਪਣਾ-ਨਫ਼ਾ ਤੇ ਦੂਜੇ ਦਾ ਨੁਕਸਾਨ ਸੋਚਣਾ ਇਹ ਹਉਮੈਂ ਦਾ ਹੀ ਕੰਮ ਹੈ। ਇਸ ਕਰਕੇ ਹਉਮੈਂ (ਅਹੰਕਾਰ) ਮਨ, ਚਿਤ, ਬੁਧੀ ਤੋਂ ਵੀ ਉਚੇਰੀ ਹੈ। ਗੁਰਬਾਣੀ ਅਨੁਸਾਰ ਸਬਦ ਰਹੱਸ ਮਿਲਣ ਦੇ ਰਸਤੇ ਵਿਚ ਇਹ ਇਕ ਵੱਡਾ ਪੜਦਾ ਹੈ:

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੫)*

ਇਸੇ ਅਹੰਕਾਰ ਦੀ ਘੁੰਡੀ ਨੂੰ 'ਬਿਖਮ-ਗਾਂਠ' ਵੀ ਕਿਹਾ ਗਿਆ ਹੈ, ਕਿਉਂਕਿ ਇਹੋ ਹੀ ਤਾਂ ਅਖੀਰਲੀ ਗੰਢ ਹੈ ਜਿਸ ਦੇ ਖੁੱਲ੍ਹਣ ਨਾਲ ਸਬਦ ਦਾ ਰਹੱਸ ਪ੍ਰਾਪਤ ਹੁੰਦਾ ਹੈ :

*ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੫੭)*

ਗੁਰਬਾਣੀ ਦੀ ਦ੍ਰਿਸ਼ਟੀ ਵਿਚ ਵੱਡਾ ਸੂਰਮਾ/ਬਹਾਦਰ ਉਹ ਹੀ ਹੈ ਜੋ ਇਸ ਹਉਮੈਂ ਰੂਪੀ ਦੁਸ਼ਮਣ ਨੂੰ ਮਾਰੇ :

*ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੬)*

## ੬. ਕਾਲ-ਮਈ ਕੋਠੀ (ਮਾਇਆ-ਮਈ ਕੋਠੀ)

ਅਹੰਕਾਰ ਦੇ ਵੀ ਉੱਪਰ ਇਕ ਹੋਰ ਕੋਠੀ ਹੈ ਜਿਸ ਵਿਚ 'ਕਾਲ' ਦਾ ਨਿਵਾਸ ਹੈ, ਕਿਉਂਕਿ ਕਾਲ-ਕਲਾ ਪ੍ਰਾਣੀ ਦੇ ਉਪਜਣ ਤੋਂ ਵੀ ਪਹਿਲਾਂ ਦੀ ਹੈ। ਕਾਲ ਦਾ ਸੰਬੰਧ ਮਾਇਆ ਨਾਲ ਹੈ, ਜਿਸ ਵਿੱਚੋਂ ਦੋ ਚੀਜ਼ਾਂ ਨਿਕਲਦੀਆਂ ਹਨ- ਦਿਸ਼ਾ (Space) ਤੇ ਕਾਲ (Time)। ਇਨ੍ਹਾਂ ਦੋਹਾਂ ਤੋਂ ਹੀ ਸੰਸਾਰ ਦੀ ਰਚਨਾ ਹੁੰਦੀ ਹੈ। ਦਿਸ਼ਾ (Space) ਤਾਂ ਸਿਰਫ਼ ਖਿਲਾਰਾ ਹੀ ਖਿਲਾਰਦੀ ਹੈ, ਪਰ 'ਕਾਲ' (Time) ਇਸ ਦਿਸ਼ਾ ਵਿਚ ਨਿਤ ਨਵੀਆਂ ਤਬਦੀਲੀਆਂ ਕਰਦਾ ਹੈ। ਇਸ ਕਰਕੇ ਮਾਇਆ ਦੀ ਕਲਾ, ਕਾਲ ਦੇ ਹੱਥ ਹੀ ਸਮਝਣੀ ਚਾਹੀਦੀ ਹੈ। ਕਾਲ ਮਾਇਆ ਦਾ ਵੱਡਾ ਪੁੱਤਰ ਹੈ ਤੇ ਅਹੰਕਾਰ ਤੋਂ ਵੀ ਜ਼ਿਆਦਾ ਸੂਖਮ ਹੈ, ਕਿਉਂਕਿ ਜਦ ਪ੍ਰਾਣੀ ਮਰਦਾ ਹੈ ਤਾਂ ਕਾਲ ਦੇ ਵੱਸ ਹੋ ਕੇ ਮਰਦਾ ਹੈ। ਫਿਰ ਚੌਰਾਸੀ ਲੱਖ ਜੂਨਾਂ ਦਾ ਗੇੜਾ ਵੀ ਕਾਲ ਦੇ ਵੱਸ ਹੈ ਤੇ ਅੰਤ ਨੂੰ ਜਦ ਪ੍ਰਾਣੀ ਕਰਮਾਂ ਦਾ ਫਲ ਭੋਗਦਾ ਹੈ ਤਾਂ ਵੀ ਉਹ ਕਾਲ ਦੇ ਹੀ ਅਧੀਨ ਹੈ।

ਕਾਲ ਦਾ ਭਿਆਨਕ ਰੂਪ 'ਜਮ' (ਮੁਗ਼ਲ) ਹੈ। ਫਿਰ ਇਸੇ ਨੂੰ ਹੀ 'ਸਰਪਣੀ' ਭਾਵ ਡਸਣ-ਵਾਲੀ ਮਾਇਆ ਜਾਂ ਪ੍ਰਕਿਰਤੀ ਲਿਖਿਆ ਹੈ। ਗੁਰਮੁਖ ਸਬਦ ਦੇ ਅਭਿਆਸ ਕਰਨ ਕਰਕੇ ਕਾਲ ਦੀ ਕਲਾ ਵਿੱਚੋਂ ਨਿਕਲ ਕੇ ਪਰਮ-ਤਤ, ਭਾਵ ਪਰਮਾਤਮਾ ਨਾਲ ਮਿਲਾਪ ਕਰ ਲੈਂਦੇ ਹਨ।

## ੭. ਅਕਾਲ ਕੋਠੜੀ (ਪਰਮ ਕੋਠੜੀ)

ਸਭ ਤੋਂ ਅਖ਼ੀਰਲੀ ਕੋਠੜੀ ਜਿਹੜੀ ਸਾਡੇ ਧੁਰ ਅੰਦਰ ਹੈ, ਉਸ ਨੂੰ 'ਅਕਾਲ ਕੋਠੜੀ' ਜਾਂ ਪਰਮ-ਕੋਠੜੀ ਕਹਿੰਦੇ ਹਨ। ਇੱਥੇ ਪਰਮਾਤਮਾ ਦੇ ਸਾਖਿਅਤ ਦਰਸ਼ਨ ਹੁੰਦੇ ਹਨ, ਜਿਸ ਨੂੰ 'ਸਚਖੰਡਿ' ਵੀ ਕਹਿੰਦੇ ਹਨ। ਇਸ ਦੇ ਅੰਦਰ ਹੋਰ ਕੋਈ ਕੋਠੜੀ ਨਹੀਂ। ਇਸ 'ਪਰਮ-ਕੋਠੜੀ' ਦੀ ਮਹਿਮਾ ਕਥਨੀ-ਬਦਨੀ ਤੋਂ ਬਾਹਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ *ਸਚ ਖੰਡਿ ਵਸੈ ਨਿਰੰਕਾਰੁ* ਕਰਕੇ ਦੱਸਿਆ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਨੂੰ *ਜੋਤੀ ਜੋਤਿ ਮਿਲਾਇ ਜੋਤਿ ਰਲ ਜਾਵਹਗੇ* ਕਹਿ ਕੇ ਨਿਰੂਪਨ ਕੀਤਾ ਹੈ। ਗੁਰੂ ਸਾਹਿਬ ਇਸ ਨੂੰ 'ਹਰਿਮੰਦਰ' ਕਹਿ ਕੇ ਇਉਂ ਦੱਸਦੇ ਹਨ:

*ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ॥*
*ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹਾਲਿ...*

*ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ॥*
*ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੬)*

ਇਕ ਗੱਲ ਸਪੱਸ਼ਟ ਹੈ ਕਿ ਇਸ ਅਵਸਥਾ ਵਿਚ ਪਹੁੰਚ ਕੇ ਜਗਿਆਸੂ ਨੂੰ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਕੋਠੜੀ ਤਕ ਪਹੁੰਚਣ ਲਈ 'ਨਾਮ' ਰੂਪੀ 'ਸਬਦ' ਦੀ ਲੋੜ ਹੁੰਦੀ ਹੈ। ਇਹ ਮੁਢਲੀ (Fundamental) ਚੇਤਨ ਸੱਤਾ ਹੈ, ਇੱਥੇ ਪਹੁੰਚ ਕੇ 'ਗੁਰੂ' ਤੇ 'ਸਿੱਖ' ਦਾ ਮਿਲਾਪ ਅਤੇ ਏਕਤਾ ਹੋ ਜਾਂਦੀ ਹੈ।

ਅਨਹਦ ਸਬਦ ਦੀ ਬਰਕਤ ਨਾਲ ਜਦੋਂ ਜਗਿਆਸੂ ਇਸ 'ਸਚਖੰਡ' 'ਪਰਮ-ਕੋਠੜੀ' ਵਿਚ ਪਹੁੰਚਦਾ ਹੈ ਤਾਂ ਕਾਲ ਵੀ ਉਸ ਨੂੰ ਕੁਝ ਕਹਿ ਨਹੀਂ ਸਕਦਾ। ਇਥੇ ਕਾਲ ਵੀ ਬਿਕਲ ਹੋ ਜਾਂਦਾ ਹੈ :

*ਤ੍ਰੈ ਵਰਤਾਇ ਚਉਥੈ ਘਰਿ ਵਾਸਾ॥ ਕਾਲ ਬਿਕਾਲ ਕੀਏ ਇਕ ਗ੍ਰਾਸਾ॥*
*ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੮)*

ਇਸ ਅਵਸਥਾ ਨੂੰ ਚੌਥਾ ਪਦ ਵੀ ਆਖਿਆ ਜਾਂਦਾ ਹੈ ਕਿਉਂਕਿ ਮਾਇਆ ਤਾਂ ਤਿੰਨ ਗੁਣਾਂ ਵਿਚ ਹੈ, ਇਹ ਤਿੰਨਾਂ ਗੁਣਾਂ ਤੋਂ ਉਪਰਲੀ ਪਦਵੀ ਹੈ। ਇੱਥੇ ਪਹੁੰਚ ਕੇ ਰਾਤ-ਦਿਨ ਨਿਰੰਤਰ ਵਾਹਿਗੁਰੂ ਰੂਪੀ 'ਜੋਤਿ' ਦੇ ਦਰਸ਼ਨ ਹੁੰਦੇ ਰਹਿੰਦੇ ਹਨ :

*ਅਹਿਨਿਸਿ ਜੋਤਿ ਨਿਰੰਤਰਿ ਪੇਖੈ॥*
*ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪੧)*

ਜਿਹੜੇ ਜਗਿਆਸੂ ਇਸ ਅਵਸਥਾ ਤਕ ਪਹੁੰਚਦੇ ਹਨ, ਉਹ ਸਬਦ ਰਹੱਸ ਨੂੰ ਅਨੁਭਵ ਕਰਦੇ ਹੋਏ ਅਮਰ ਹੋ ਜਾਂਦੇ ਹਨ :

*ਮਰੈ ਨਾਹੀ ਸਦ ਸਦ ਹੀ ਜੀਵੈ॥*
*ਅਮਰੁ ਭਇਆ ਅਬਿਨਾਸੀ ਥੀਵੈ॥*
*ਨਾ ਕੋ ਆਵੈ ਨਾ ਕੋ ਜਾਵੈ*
*ਗੁਰ ਦੂਰਿ ਕੀਆ ਭਰਮੀਜਾ ਹੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੪)*

'ਵਾਹਿਗੁਰੂ-ਦਰਸ਼ਨ' ਦੇ ਝਲਕਾਰੇ ਬੇਅੰਤ ਹਨ ਜੋ ਕਥਨੀ ਬਦਨੀ ਤੋਂ ਬਾਹਰ ਹਨ। ਪਰ ਇੱਥੇ ਇੰਨਾ ਹੀ ਕਹਿਣਾ ਯੋਗ ਹੈ ਕਿ ਅੰਤਮ-ਕੋਠੜੀ ਤਾਂ 'ਅਕਾਲ-ਕੋਠੜੀ' ਹੀ ਹੈ। ਇਹੋ ਸਚਖੰਡਿ ਹੈ। ਇੱਥੇ ਹੀ ਨਿਰੰਕਾਰ-ਏਕੰਕਾਰ ਓਅੰਕਾਰ ਰੂਪੀ ਵਾਹਿਗੁਰੂ ਦਾ ਨਿਹਚਲ ਥਾਂ ਹੈ।

**ਸਾਰ**

ਗੁਰਬਾਣੀ ਦੀ ਸਮੁੱਚੀ ਸੇਧ ਮਨੁੱਖ ਦਾ ਆਤਮਿਕ ਵਿਕਾਸ ਤੇ ਕਲਿਆਣ ਹੈ।

ਗੁਰਬਾਣੀ ਮਨੁੱਖ ਨੂੰ ਦੈਵੀ ਗੁਣਾਂ ਦੀ ਚੇਤਨਾ ਦੁਆਰਾ ਉਚੇਰੇ ਮੰਡਲਾਂ ਦਾ ਅਨੁਭਵ ਕਰਨ ਦੇ ਯੋਗ ਬਣਾਉਂਦੀ ਹੈ। ਗੁਰਬਾਣੀ ਦਾ ਮੁੱਖ ਮੰਤਵ ਹੀ ਇਹੋ ਹੈ ਕਿ ਜੀਵ ਸਥੂਲ ਤੋਂ ਸੂਖਮ, ਵਧੇਰੇ ਸੂਖਮ ਤੇ ਅਤਿਅੰਤ ਸੂਖਮ ਦੀ ਦਿਸ਼ਾ ਵੱਲ ਪ੍ਰਗਤੀ ਕਰੇ, ਉਹ ਸਮਾਜਿਕ ਜਗਤ 'ਚ ਵਿਚਰਦਾ ਹੋਇਆ ਬੌਧਿਕ ਤੇ ਨੈਤਿਕ ਕੀਮਤਾਂ ਨਾਲ ਸਾਂਝ ਪਾਵੇ ਅਤੇ ਅਧਿਆਤਮਿਕਤਾ ਦੀਆਂ ਸਿਖਰਾਂ ਛੋਹ ਸਕੇ।

**ਹਵਾਲੇ :**


੧. ਗੁਰਬਾਣੀ ਦੇ ਸੰਦਰਭ ਵਿਚ 'ਸਬਦ' ਦਾ ਉਚਾਰਨ 'ਸ' ਨੂੰ ਬਿੰਦੀ ਰਹਿਤ ਕਰ ਕੇ ਕੀਤਾ ਜਾਂਦਾ ਹੈ, ਜਦੋਂ ਕਿ ਇਸ ਦਾ ਅਜੋਕਾ ਪੰਜਾਬੀ ਰੂਪ ਬਿੰਦੀ ਸਹਿਤ (ਸ਼ਬਦ) ਹੋ ਗਿਆ ਹੈ। ਇੱਥੇ ਅਸੀਂ ਸਬਦ ਨੂੰ ਗੁਰਬਾਣੀ ਦੇ ਹਵਾਲੇ ਵਿਚ 'ਸਬਦ' ਰੂਪ ਵਿਚ ਹੀ ਅੰਕਿਤ ਕਰ ਰਹੇ ਹਾਂ।

੨. ਰਤਨ ਸਿੰਘ ਜੱਗੀ (ਸੰਪਾ.), *ਸਾਹਿੱਤ ਕੋਸ਼ : ਪਾਰਿਭਾਸ਼ਿਕ ਸ਼ਬਦਾਵਲੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੧, ਪੰਨਾ ੧੭੬.

੩. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੯੯ (ਛੇਵੀਂ ਵਾਰ), ਪੰਨਾ ੧੫੬.

੪. ਤਾਰਨ ਸਿੰਘ, *ਅਨੰਦੁ ਜੋਤਿ ਤੇ ਜੁਗਤਿ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੪, ਪੰਨਾ ੧੨੧.

੫. ਤਾਰਨ ਸਿੰਘ, *ਅਨੰਦੁ ਜੋਤਿ ਤੇ ਜੁਗਤਿ*, ਪੰਨਾ ੧੨੨.

੬. ਤਾਰਨ ਸਿੰਘ, *ਅਨੰਦੁ ਜੋਤਿ ਤੇ ਜੁਗਤਿ*, ਪੰਨਾ ੧੨੪.

੭. ਤਾਰਨ ਸਿੰਘ, *ਅਨੰਦੁ ਜੋਤਿ ਤੇ ਜੁਗਤਿ*, ਪੰਨਾ ੩.

੮. ਸ਼ੇਰ ਸਿੰਘ (ਭਾਈ), *ਆਤਮ ਦਰਸ਼ਨ*, ਲਾਹੌਰ ਬੁਕ ਸ਼ਾਪ, ਲੁਧਿਆਣਾ, ੨੦੦੬ (ਨਵੀਂ ਛਾਪ), ਪੰਨਾ ੬੯.

੯. ਦਰਸ਼ਨ ਸਿੰਘ (ਡਾ.), *ਧਰਮ ਅਧਿਐਨ ਅਤੇ ਸਿੱਖ ਅਧਿਐਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੦, ਪੰਨਾ ੧੧.

੧੦. Evelyn Underhill, *Mysticism,* p.81.

੧੧. William James, *The Varieties of Religious Experience,* Routledge, London & New York, 2008, p.267.

੧੨. G. Van Der Leeuw, *Religion in Essence and Manifestation,* p. 493.

੧੩. Margett Smith, *Understanding Mysticism,* Pp.21-22. ■

# ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤਵਰਸ਼ 'ਚ ਹੀ ਨਹੀਂ ਸਗੋਂ ਸਮੂਹ ਸੰਸਾਰ ਦੇ ਮਨੁੱਖੀ ਜੀਵਾਂ ਨੂੰ ਸਚਿਆਰ ਬਣਾਉਣ ਵਾਸਤੇ ਆਪਣੀ ਅਦੁੱਤੀ ਵਿਚਾਰਧਾਰਾ ਦੇ ਕੇ ਉਸ ਦੇ ਸਾਰੇ ਦੁੱਖਾਂ-ਕਲੇਸ਼ਾਂ ਨੂੰ ਦੂਰ ਕਰਨ ਦਾ ਇਕ ਠੋਸ ਆਧਾਰ ਉਸਾਰ ਦਿੱਤਾ। ਗ੍ਰਿਹਸਥੀ ਜੀਵਨ ਨੂੰ ਅਧਿਆਤਮਿਕ ਰਸਤੇ ਦੀ ਰੁਕਾਵਟ ਮੰਨਣ ਵਾਲਿਆਂ ਦਾ ਬਹੁਤ ਵੱਡਾ ਭਰਮ-ਅਗਿਆਨ ਦੂਰ ਕਰ ਕੇ, ਇਸ ਨੂੰ ਧਰਮ ਦੀ ਮੂਲ ਆਧਾਰਸ਼ਿਲਾ ਦੇ ਤੌਰ 'ਤੇ ਕਾਇਮ ਕਰ ਦਿੱਤਾ। ਇਹ ਭਾਰਤ ਦੀ ਧਰਤੀ 'ਤੇ ਇਕ ਇਨਕਲਾਬੀ ਪਰਿਵਰਤਨ ਸੀ ਕਿਉਂਕਿ ਚਲੇ ਆ ਰਹੇ ਮੰਨਣ ਵਾਲਿਆਂ ਦੀ ਗਿਣਤੀ ਪੱਖੋਂ ਦੇਸ਼ ਦੇ ਸਭ ਤੋਂ ਵੱਡੇ ਧਰਮ 'ਚ ਘਰ-ਗ੍ਰਿਹਸਥੀ ਤੋਂ ਬੇਲਾਗ ਹੋ ਜਾਣ ਦਾ ਵਿਧਾਨ ਅਤੇ ਜੋਗ ਮਤ ਦਾ ਪ੍ਰਭਾਵ ਰਿਹਾ ਸੀ ਜੋ ਗ੍ਰਿਹਸਥ ਧਰਮ ਤੋਂ ਮੂਲੋਂ ਹੀ ਭਗੌੜੇ ਸਨ ਪਰ ਖੁਦ ਨੂੰ ਗ੍ਰਿਹਸਥੀਆਂ ਤੋਂ ਉਚੇਰੇ ਸਮਝਣ ਦੇ ਭਰਮ 'ਚ ਫਸੇ ਹੋਏ ਸਨ। ਸ੍ਰੀ ਗੁਰੂ ਨਾਨਕ ਸਾਹਿਬ ਨੇ ਆਪਣੇ ਸੁਯੋਗ ਸਿਸ਼ (ਸਿੱਖ) ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਦਾ ਨਵਾਂ ਨਾਮ ਦੇ ਕੇ ਆਪਣੇ ਗੁਰਮਤਿ ਸਿਧਾਂਤਾਂ ਨੂੰ ਪ੍ਰਪੱਕਤਾ ਨਾਲ ਸਦਾ ਲਈ ਪਾਸਾਰਨ ਦਾ ਬਾਨਣੂੰ ਬੰਨ੍ਹਿਆ। ਇਵੇਂ ਹੀ ਉਨ੍ਹਾਂ ਤੋਂ ਮਗਰੋਂ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਅਤੇ ਚੌਥੇ ਸ੍ਰੀ ਗੁਰੂ ਰਾਮਦਾਸ ਜੀ ਹੋਏ।

ਸ੍ਰੀ ਗੁਰੂ ਰਾਮਦਾਸ ਜੀ ਦਾ ਸਮੁੱਚਾ ਜੀਵਨ ਜਿੱਥੇ ਉਚਾਣਾਂ-ਨਿਵਾਣਾਂ, ਸੁੱਖਾਂ-ਦੁੱਖਾਂ ਪ੍ਰਵਾਨਗੀਆਂ ਦੀ ਇਕ ਰਲਵੀਂ-ਮਿਲਵੀਂ ਉਦਾਹਰਣ ਦੇ ਤੌਰ 'ਤੇ ਉਜਾਗਰ ਹੁੰਦਾ ਹੈ, ਉੱਥੇ ਆਪ ਦੇ ਗੁਰਿਆਈ ਪ੍ਰਾਪਤੀ ਤੋਂ ਪੂਰਬਲੇ ਅਤੇ ਉੱਤਰਕਾਲੀਨ ਦੋਨਾਂ ਹੀ ਕਲਾਂਤਰਾਂ 'ਚ ਆਪ ਦੀਆਂ ਅਪੂਰਵ ਅਤੇ ਅਤੀ ਉਚੇਰੀਆਂ ਅਨੇਕਾਂ ਸਫਲਤਾਵਾਂ ਤੇ ਪ੍ਰਾਪਤੀਆਂ ਦੀ ਇਕ ਵਿਸਮਾਦਿਤ ਕਰਨ ਵਾਲੀ, ਇੱਕ ਮਾਣ, ਗੌਰਵ, ਖੁਸ਼ੀ, ਤਸੱਲੀ ਤੇ ਤ੍ਰਿਪਤੀ ਪ੍ਰਦਾਨ ਕਰਨ ਵਾਲੀ ਗਾਥਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੋਈ ਮਨ-ਆਤਮਾ ਨੂੰ ਸਰਸ਼ਾਰ ਕਰਨ ਦੀ ਸ਼ਕਤੀ ਤੇ ਸਮਰੱਥਾ ਰੱਖਦੀ ਦਿੱਸਦੀ ਹੈ। ਆਓ ਨਾਨਕ ਦੇ ਦਰ-ਘਰ ਦੇ ਚੌਥੇ ਰਹਿਬਰ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ, ਕਾਰਜਾਂ ਅਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਵਿਅਕਤਿਤਵ ਦੇ ਰੂਬਰੂ ਹੋਣ ਦਾ ਇੱਕ ਛੋਟਾ ਜਿਹਾ ਹੀਲਾ-ਵਸੀਲਾ ਕਰਨ ਲਈ ਯਤਨਸ਼ੀਲ ਹੁੰਦੇ ਹਾਂ। ਉਨ੍ਹਾਂ ਦੀ ਪਾਵਨ ਬਾਣੀ ਦਾ ਵੀ ਅੰਸ਼-ਮਾਤਰ ਚਿੰਤਨ ਕਰਨਾ ਬਣਦਾ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਵਿਚਾਰਾਂ-ਸਰੋਕਾਰਾਂ ਨੂੰ ਮਨ-ਮਸਤਕ 'ਚ ਇਸ

**#੫, ਹੰਸਲੀ ਕਵਾਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੮੭੨੨-੩੫੧੧੧*

ਘਰ ਦੀ ਖ਼ਬਰ-ਸੋਅ ਲੱਗਣ ਅਤੇ ਇਸ ਨਾਲ ਬਹੁਪ੍ਰਕਾਰੀ ਅਤੀ ਡੂੰਘੀ ਤੋਂ ਵੀ ਡੂੰਘੇਰੀ ਸਾਂਝ ਬਣਨ ਪੱਖੋਂ ਬਹੁਤ ਹੀ ਵਡਭਾਗੇ ਸ੍ਰੀ ਗੁਰੂ ਰਾਮਦਾਸ ਜੀ ਦੇ ਇਸ ਸੰਸਾਰ 'ਤੇ ਇਨਸਾਨੀ ਜਾਮੇ ਵਿਚ ਆਉਣ ਅਤੇ ਉਨ੍ਹਾਂ ਦੇ ਖ਼ਾਨਦਾਨ, ਘਰ-ਪਰਵਾਰ, ਜਨਮ ਸਥਾਨ ਅਤੇ ਜਨਮਤਿਥੀ ਅਤੇ ਜੀਵਨ ਦੇ ਅਤੀ ਸੰਖੇਪ ਸਾਰ-ਤੱਤ ਸੰਬੰਧੀ ਆਉ, ਆਪਾਂ ਗੁਰਮਤਿ ਦੇ ਸਾਡੇ ਸਮੇਂ ਦੇ ਮਹਾਨ ਰੋਸ਼ਨ ਦਿਮਾਗ ਵਿਦਵਾਨ ਭਾਈ ਕਾਨ੍ਹ ਸਿੰਘ ਜੀ ਨਾਭਾ ਦੁਆਰਾ ਉਨ੍ਹਾਂ ਆਪਣੇ ਸੁਪ੍ਰਸਿੱਧ ਅਤੇ ਭਰਪੂਰ ਲਾਹਾ ਲੈ ਸਕਣ ਵਾਲੇ ਅਦੁੱਤੀ ਸੋਮੇ-ਸ੍ਰੋਤ 'ਮਹਾਨ ਕੋਸ਼' 'ਚ ਪੇਸ਼ ਇੰਦਰਾਜ ਨੂੰ ਹੀ ਵੇਖਦੇ-ਵਾਚਦੇ ਹਾਂ :

**ਰਾਮਦਾਸ ਸਤਿਗੁਰੁ**–ਸਿੱਖ ਕੌਮ ਦੇ ਚੌਥੇ ਪਾਤਸ਼ਾਹ, ਜਿਨ੍ਹਾਂ ਦਾ ਜਨਮ (ਪ੍ਰਕਾਸ਼) ਸੋਢੀ ਹਰਿਦਾਸ ਜੀ ਦੇ ਘਰ ਮਾਤਾ ਦਯਾ ਕੌਰ ਦੇ ਉਦਰ ਤੋਂ . . .(ਕੱਤਕ ਵਦੀ ੨) ਸੰਮਤ ੧੫੯੧ (ਸਨ ੧੫੩੪) ਨੂੰ ਲਾਹੌਰ ਚੂੰਨੀ ਮੰਡੀ ਵਿਚ ਹੋਇਆ, ਗੁਰਸਿੱਖ ਹੋਣ ਤੋਂ ਪਹਿਲਾਂ ਇਨ੍ਹਾਂ ਦਾ ਨਾਮ ਜੇਠਾ ਸੀ, ੨੨ ਫੱਗਣ ਸੰਮਤ ੧੬੧੦ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ ਇਨ੍ਹਾਂ ਦੀ ਸ਼ਾਦੀ ਹੋਈ. ਆਪ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਯਾ ਨਾਲ ਗੁਮਟਾਲਾ ਸੁਲਤਾਨਵਿੰਡ ਆਦਿਕ ਪਿੰਡਾਂ ਪਾਸ ਸੰਮਤ ੧੬੩੧ ਵਿਚ ਇਕ ਪਿੰਡ ਬੰਨ੍ਹਿਆ, ਜਿਸ ਦਾ ਨਾਉਂ ਗੁਰੂ ਕਾ ਚੱਕ ਰੱਖਿਆ। ਪਰ ਉਸ ਦੇ ਪੂਰਬ ਵੱਲ ਇਕ ਕੱਚਾ ਤਾਲ ਖੁਦਵਾਇਆ. ਇਸ ਪਿੰਡ ਦਾ ਨਾਉਂ ਗੁਰੂ ਅਰਜਨ ਦੇਵ ਦੇ ਸਮੇਂ "ਰਾਮਦਾਸਪੁਰ" ਅਤੇ ਤਾਲ ਦਾ "ਅੰਮ੍ਰਿਤਸਰ" ਹੋਇਆ.

ਸ੍ਰੀ ਗੁਰੂ ਰਾਮਦਾਸ ਜੀ ਦੇ ਤਿੰਨ ਪੁਤ੍ਰ, ਸ੍ਰੀਮਤੀ ਭਾਨੀ ਜੀ ਤੋਂ ਉਪਜੇ- ਪ੍ਰਿਥੀ ਚੰਦ, ਮਹਾਂਦੇਵ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ. ੨ ਅੱਸੂ (ਭਾਦੋਂ ਸੁਦੀ ੩) ਸੰਮਤ ੧੬੩੮ (ਸਨ ੧੫੮੧) ਨੂੰ ਗੋਇੰਦਵਾਲ ਜੋਤੀ-ਜੋਤਿ ਸਮਾਏ. ਆਪ ਨੇ ੭ ਵਰ੍ਹੇ ਗੁਰਿਆਈ ਕੀਤੀ ਅਰ ਸਾਰੀ ਅਵਸਥਾ ੪੬ ਵਰ੍ਹੇ ੧੧ ਮਹੀਨੇ ੭ ਦਿਨ ਭੋਗੀ. "ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ: (ਸਵੈਯੇ ਪਾ: ੪ ਕੇ) (*ਮਹਾਨ ਕੋਸ਼* ਪੰਨਾ ੧੦੩੫)

ਭਾਈ ਜੇਠਾ ਜੀ ਦਾ ਇਕ ਛੋਟਾ ਭਾਈ ਹਰਦਿਆਲ ਅਤੇ ਸਭ ਤੋਂ ਛੋਟੀ ਭੈਣ ਰਮਦਾਸੀ ਸੀ। ਮਾਤਾ-ਪਿਤਾ ਦੋਨਾਂ ਦੇ ਬੇਵਕਤ ਅਕਾਲ ਚਲਾਣਾ ਕਰ ਜਾਣ ਕਰਕੇ ਤਿੰਨਾਂ ਦੀ ਬੱਚਿਆਂ ਦੇ ਅਨਾਥ ਹੋ ਜਾਣ ਦੀ ਸਥਿਤੀ ਬਣੀ, ਜਿਸ ਦੇ ਰੂਬਰੂ ਇਹ ਬਾਲ ਬਹੁਪ੍ਰਕਾਰੀ ਦੁੱਖਾਂ, ਕਸ਼ਟਾਂ ਤੇ ਮੁਸੀਬਤਾਂ ਦਾ ਸਾਹਮਣਾ ਕਰਨ ਲੱਗੇ। ਦਰਅਸਲ ਪਰਵਾਰਾਂ 'ਚ ਸ਼ਰੀਕੇਬਾਜ਼ੀ ਦੀ ਪ੍ਰਵਿਰਤੀ ਬੜੀ ਭਾਰੂ ਹੁੰਦੀ ਹੈ, ਜੋ ਕਿ ਰੱਬ ਦਾ ਰੂਪ ਬੱਚਿਆਂ ਦੀ ਦੁਖਦਾਇਕ ਹਾਲਤ ਨੂੰ ਤੱਕ ਕੇ ਪਸੀਜਣ ਦੀ ਥਾਂ ਉਨ੍ਹਾਂ ਨੂੰ ਪਰ੍ਹੇ-ਪਰ੍ਹੇ ਰੱਖਦੀ ਕਰਦੀ ਅਤੇ ਸ਼ਬਦ ਦੇ ਸਹੀ ਤਰ੍ਹਾਂ 'ਚ ਧਕੇਲਦੀ ਦੀ ਜਾਂ ਧੱਕੇ ਹੀ ਦਿੰਦੀ ਹੈ। ਦੂਸਰੀ ਗੱਲ ਸ਼ਰੀਕਾਂ ਦੀ ਅੱਖ ਜੇਕਰ ਜਾਇਦਾਦ 'ਤੇ ਹੋਵੇ ਤਾਂ ਹੋਰ ਵੀ ਅਮਾਨਵੀ,

ਬੇਦਰਦ ਤੇ ਬੇਕਿਰਕ ਤਕ ਵੀ ਹੋ ਜਾਂਦੀ ਹੈ। ਸਿਰਫ਼ ਮਾਪਿਆਂ ਦੇ ਮਨ ਹੀ ਬਾਲਾਂ ਪ੍ਰਤੀ ਮੋਹ-ਪਿਆਰ ਨਾਲ ਅਪਣੱਤ ਨਾਲ ਭਰਪੂਰ ਰੂਪ 'ਚ ਡੁੱਲ੍ਹ-ਡੁੱਲ੍ਹ ਪੈਂਦੇ ਹੋ ਸਕਦੇ ਹਨ। ਸਿਰਫ਼ ਨਿੱਜ ਪਰਵਾਰ ਨਾਲ ਹੀ ਬੱਝੇ ਰਹਿਣਾ ਇਕ ਅਜਿਹਾ ਸੌੜਾਪਣ ਹੈ, ਜੋ ਮਨੁੱਖ ਨੂੰ ਮਨੁੱਖ ਹੋਣ ਦੀ ਪੱਧਰ ਤੋਂ ਬਹੁਤ ਥੱਲੇ ਸੁੱਟ ਦਿੰਦਾ ਹੈ। ਕੁਝ ਸਮਾਂ ਨਾਨੀ ਆ ਕੇ ਦੋਹਤੀ-ਦੋਹਤਿਆਂ ਦੀ ਸਾਰ ਲੈਂਦੀ ਰਹੀ, ਉਨ੍ਹਾਂ ਨੂੰ ਧੀਰਜ-ਧਰਵਾਸ ਦਿੰਦੀ ਰਹੀ ਪਰੰਤੂ ਫਿਰ ਉਨ੍ਹਾਂ ਮਾਸੂਮਾਂ ਨੂੰ ਉਹ ਆਪਣੇ ਨਾਲ ਹੀ ਲੈ ਗਈ। ਨਾਨਕੇ ਪਰਵਾਰ ਨਾਲ ਸਭ ਬਾਲਾਂ ਦਾ ਮੋਹ ਅਸੀਮ ਹੁੰਦਾ ਹੀ ਹੈ ਪਰੰਤੂ ਜ਼ਿੰਦਗੀ ਦੀਆਂ ਮਜਬੂਰੀਆਂ, ਲਾਚਾਰੀਆਂ ਤੇ ਬੇਵਸੀਆਂ ਦੀ ਸਥਿਤੀ 'ਚ ਕਿਤਿਓਂ ਵੀ ਸੁਖ ਨਸੀਬ ਨਹੀਂ ਹੋ ਸਕਦਾ।

ਭਾਈ ਜੇਠਾ ਜੀ ਨੂੰ ਬਾਸਰਕੇ ਆ ਕੇ ਲਾਹੌਰ ਸ਼ਹਿਰ ਦੀਆਂ ਗਲੀਆਂ, ਮੁਹੱਲੇ 'ਚ ਆਪਣੇ ਖੇਡ ਦੇ ਜੋਟੀਦਾਰ ਜ਼ਰੂਰ ਚੇਤੇ ਆਉਂਦੇ ਰਹੇ। ਪਰੰਤੂ ਦੁਖਦਾਇਕ ਸਥਿਤੀ ਨਿੱਕੇ ਅਬੋਧ ਬਾਲਕਾਂ 'ਚ ਸੁਘੜਤਾ, ਦੂਰਅੰਦੇਸ਼ੀ, ਸਹਿਣਸ਼ੀਲਤਾ ਅਤੇ ਜੇਰਾ ਜੀਰਾਂਦ ਜਿਹੇ ਗੁਣ ਉਤਪੰਨ ਕਰਨ ਦੀ ਸੰਭਾਵਨਾ ਵੀ ਰੱਖਦੀ ਹੈ। ਕਿਸੇ ਵੀ ਦੁੱਖ-ਦਰਦ, ਪੀੜ ਦੀ ਸਥਿਤੀ 'ਚੋਂ ਗੁਜ਼ਰ ਕੇ ਅਸੀਂ ਨਿਰਮਲ, ਸ਼ਾਂਤ ਹੋ ਕੇ ਸਕੂਨ ਹਾਸਲ ਕਰ ਸਕਦੇ ਹਾਂ। ਇਤਿਹਾਸ ਦੱਸਦਾ ਹੈ ਕਿ ਨਾਨੀ ਜੀ ਦੀ ਆਪਣੀ ਆਰਥਿਕ ਸਥਿਤੀ ਕਾਫੀ ਨਾਜ਼ੁਕ ਸੀ। ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਨਾਨੀ ਜੀ ਨੇ ਆਪਣੇ ਵੱਡੇ ਦੋਹਤਰੇ ਜੇਠੇ ਨੂੰ ਆਪਣੇ ਨਿੱਜ ਜਤਨ ਤੇ ਉੱਦਮ ਦਾ ਸਦਕਾ ਇਕ ਕਿਰਤ-ਕਾਰ ਪ੍ਰਦਾਨ ਕਰਾ ਦਿੱਤੀ।

ਭਾਈ ਜੇਠਾ ਜੀ ਦੀ ਨਾਨੀ ਨੇ ਖ਼ੁਦ ਹੀ ਆਪਣੇ ਵੱਡੇ ਦੋਹਤੇ ਨੂੰ ਇਕ ਕਿਰਤ ਕਿੱਤੇ ਦੀ ਲੱਭਤ/ਖੋਜ ਕਰ ਕੇ ਦਿੱਤੀ। ਅੱਜ ਸਿੱਖ ਸੰਗਤ ਅਤੇ ਗੁਰੂ ਜੀ ਦੀ ਅਜ਼ਮਤ ਨੂੰ ਧੁਰ ਅੰਦਰ ਤਕ ਮਹਿਸੂਸ ਕਰਦਾ ਸਮੁੱਚਾ ਭਾਈਚਾਰਾ ਗੁਰੂ ਜੀ ਦੇ ਨਾਨੀ ਜੀ ਨੂੰ ਵੀ ਅਤੀ ਸਤਿਕਾਰਤ ਹਸਤੀ ਸ਼ਖ਼ਸੀਅਤ ਦੇ ਤੌਰ 'ਤੇ ਚਿਤਾਰਦਾ ਅਤੇ ਸਤਿਕਾਰਦਾ ਹੈ। ਪੰਜਾਬੀ ਕਵੀਆਂ ਤੋਂ ਸੰਗਤ ਇਹ ਆਮ ਹੀ ਸੁਣਦੀ ਹੋਈ ਇਸ ਸਿਦਕੀ ਮਾਤਾ ਨੂੰ ਸਿਰ ਨਿਵਾਉਂਦੀ ਹੈ। ਗੁਰ-ਇਤਿਹਾਸ, ਸਿੱਖ ਇਤਿਹਾਸ ਨੂੰ ਪੜ੍ਹਦਿਆਂ-ਸੁਣਦਿਆਂ ਉਨ੍ਹਾਂ ਵਕਤਾਂ ਦੀ ਸਥਿਤੀ ਦ੍ਰਿਸ਼ਟੀਗੋਚਰ ਹੁੰਦੀ ਹੈ। ਕਿਸੇ ਵੀ ਫੇਰੀ ਵਾਲੇ ਦਾ ਕੋਈ ਪੱਕਾ-ਠੱਕਾ ਟਿਕਾਣਾ ਤਾਂ ਹੁੰਦਾ ਨਹੀਂ ਪਰੰਤੂ ਫਿਰ ਵੀ ਕੁਝ ਚੋਣਵੇਂ ਟਿਕਾਣੇ ਉਨ੍ਹਾਂ ਨੂੰ ਵੀ ਕੁਦਰਤ ਬਖਸ਼ਦੀ ਹੈ। ਘੁੰਙਣੀਆਂ ਵੇਚਣ ਸਮੇਂ ਸ੍ਰੀ ਗੁਰੂ ਰਾਮਦਾਸ ਜੀ (ਉਦੋਂ ਭਾਈ ਜੇਠਾ ਜੀ) ਲਈ ਇਹ ਟਿਕਾਣਾ ਬਣਿਆ ਗੋਇੰਦਵਾਲ ਸਾਹਿਬ ਅਤੇ ਇੱਥੇ ਉੱਸਰਿਆ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖੀ ਪ੍ਰਚਾਰ-ਪ੍ਰਸਾਰ ਦਾ ਸਥਾਨ ਸਥਲ 'ਗੁਰੂ-ਘਰ'।

ਗੁਰੂ ਨਾਨਕ ਦੇ ਦਰ-ਘਰ 'ਚ ਕਿਰਤ-ਕਾਰ ਕਰਨ ਵਾਲੇ ਦੀ ਹੀ ਵਡਿਆਈ

ਹੈ। ਦਰਅਸਲ ਸੱਚੀ ਇਮਾਨਦਾਰੀ ਵਾਲੀ ਕਿਰਤ-ਕਾਰ ਰਾਹੀਂ ਹਾਸਲ ਰੋਟੀ ਹੀ ਸਾਨੂੰ ਡੂੰਘੀ ਤੇ ਸੱਚੀ ਤ੍ਰਿਪਤੀ ਤੇ ਸੰਤੁਸ਼ਟੀ ਪ੍ਰਦਾਨ ਕਰ ਸਕਦੀ ਹੈ। ਦੂਸਰੀ ਗੱਲ, ਜਦੋਂ ਕਿਰਤ-ਕਾਰ ਕਰਨ ਵਕਤ ਪਰਮਾਤਮਾ ਨੂੰ ਵੀ ਚਿਤਵਿਆ ਜਾਂਦਾ ਹੈ ਤਦ ਇਹ ਹੋਰ ਵਧੇਰੇ ਅਨੰਦ-ਦਾਇਕ ਹੋ ਗੁਜ਼ਰਦੀ ਹੈ।

ਸੁੱਚੇ ਕਿਰਤੀ ਭਾਈ ਜੇਠਾ ਜੀ ਉੱਪਰ ਸ੍ਰੀ ਗੁਰੂ ਅਮਰਦਾਸ ਜੀ ਸੱਚੇ ਪਾਤਸ਼ਾਹ ਦੀ ਕਿਰਪਾ-ਦ੍ਰਿਸ਼ਟੀ ਪਈ ਤਾਂ ਉਨ੍ਹਾਂ ਨੂੰ ਇਹ ਗੋਦੜੀ 'ਚ ਲੁਕਿਆ ਅਨਮੋਲ ਲਾਲ ਬੜਾ ਹੀ ਭਾਇਆ। ਭਾਈ ਜੇਠਾ ਜੀ ਨੇ ਗੋਇੰਦਵਾਲ ਸਾਹਿਬ ਆ ਕੇ ਗੁਰੂ-ਘਰ 'ਚ ਚੱਲਦੀਆਂ ਸਭ ਨਿਸ਼ਕਾਮ ਸੇਵਾਵਾਂ 'ਚ ਆਪਣੀ ਤਨੋਂ-ਮਨੋਂ ਤੇ ਧੁਰ ਆਤਮਾ ਤੋਂ ਸ਼ਮੂਲੀਅਤ ਕੀਤੀ। ਭਾਈ ਜੀ ਵਿਚ ਹੋਰ ਵੀ ਬੇਅੰਤ ਗੁਣਾਂ ਦੀ ਮੌਜੂਦਗੀ ਵੀ ਤਾਂ ਸੀ। ਗੋਇੰਦਵਾਲ ਸਾਹਿਬ ਦੀ ਵੱਡੀ ਤੇ ਅਤੀ ਡੂੰਘੀ ਇਤਿਹਾਸਿਕ ਬਉਲੀ ਦੀ ਉਸਾਰੀ ਸਮੇਂ ਭਾਈ ਜੇਠਾ ਜੀ ਨੇ ਬਹੁਤ ਹੀ ਸੇਵਾ ਕਮਾਈ। ਇਨ੍ਹਾਂ ਸਾਰੇ ਗੁਣਾਂ ਦੇ ਰੂਬਰੂ ਗੁਰੂ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਦਾ ਰਿਸ਼ਤਾ ਕਰ ਕੇ ਭਾਈ ਜੇਠਾ ਜੀ ਦੀ ਗੁਰੂ-ਘਰ ਨਾਲ ਸਾਂਝ ਹੋਰ ਡੂੰਘੇਰੀ ਕਰ ਦਿੱਤੀ। ਇਸ ਵੱਡੇ ਤੇ ਡੂੰਘੇ ਮਾਨ-ਸਨਮਾਨ ਦੇ ਹਾਸਲ ਹੋਣ ਨਾਲ ਭਾਈ ਜੇਠਾ ਜੀ ਵਿਚ ਨਿਮਰਤਾ, ਮਿਠਾਸ ਤੇ ਹਲੀਮੀ ਅਤੇ ਸ਼ੁਕਰਗੁਜ਼ਾਰੀ ਦੇ ਭਾਵ ਹੋਰ ਪ੍ਰਬਲ ਤੇ ਡੂੰਘੇਰੇ ਹੋਏ। ਉਹ ਨਿਮਰਤਾ ਦਾ ਅਥਾਹ ਖ਼ਜ਼ਾਨਾ ਹੋ ਨਿੱਬੜੇ।

ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲ-ਪਲੇਠਾ ਪਾਵਨ ਸ਼ਬਦ ਇਸ ਗੂਜਰੀ ਰਾਗ 'ਚ ਅੰਕਿਤ ਹੈ। ਸਤਿਵਾਦੀ ਗੁਰੂ ਨੂੰ ਸੰਬੋਧਿਤ ਇਸ ਸ਼ਬਦ ਨੂੰ ਪੜ੍ਹ-ਸੁਣ, ਸਮਝ ਕੇ ਤੇ ਮਨ 'ਚ ਵਸਾ ਕੇ ਸਾਨੂੰ ਸ੍ਰੀ ਗੁਰੂ ਰਾਮਦਾਸ ਜੀ ਦੀ ਵਿਚਾਰਧਾਰਾ ਅਤੇ ਉਨ੍ਹਾਂ ਦੇ ਨਿਰਮਲ ਸਲੋਕਾਂ ਬਾਰੇ ਸਭ ਕੁਝ ਗਿਆਤ ਹੋ ਜਾਂਦਾ ਹੈ। ਇੱਥੇ ਪਾਵਨ ਸ਼ਬਦ ਦੀ ਪਹਿਲੀ ਪੰਕਤੀ ਅਤੇ 'ਰਹਾਉ' ਵਾਲੀ ਪਾਵਨ ਪੰਕਤੀ ਦਿੱਤੇ ਜਾਣ ਦੀ ਹੀ ਗੁੰਜਾਇਸ਼ ਹੈ :

*ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥*
*ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥*
*ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥*
*ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ*
*ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦)*

ਗੁਰੂ ਜੀ ਦੀ ਬਾਣੀ ਮਿਕਦਾਰ ਅਤੇ ਪ੍ਰਕਾਰ ਦੋਨ੍ਹਾਂ ਪੱਖਾਂ ਤੋਂ ਬੇਹੱਦ ਵਿਸਮਾਦਿਤ ਕਰਨ ਵਾਲੀ ਹੈ। ਇਹ ਸ਼ਾਂਤ ਰਸ, ਕਰੁਣਾ ਰਸ, ਅਦਭੁਤ ਰਸ ਅਤੇ ਵਾਤਸਲ ਰਸ ਨਾਲ ਓਤ-ਪ੍ਰੋਤ ਹੈ। ਇਕ ਲੰਮੇ ਆਕਾਰ ਵਿਸਥਾਰ ਵਾਲੇ ਗਉੜੀ ਬੈਰਾਗਣਿ ਮਹਲਾ ੪ ਦਾ ਪਾਵਨ ਸ਼ਬਦ ਹੈ ਜਿਸ ਦੀਆਂ ਅੰਤਲੀਆਂ ਪਾਵਨ ਤੁਕਾਂ ਸਾਨੂੰ ਇਨ੍ਹਾਂ ਰਸਾਂ 'ਚ

ਬਹੁਤ ਡੂੰਘਾਂ ਉਤਾਰ ਸਕਦੀਆਂ ਹਨ :

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥*
*ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੭)*

ਇਸ ਪ੍ਰਕਾਰ ਆਪ ਜੀ ਦੀ ਬਾਣੀ ਅਥਾਹ ਮਿੱਠੀ ਤੇ ਰਸੀਲੀ ਹੈ ਜੋ ਸ਼ਾਂਤਵਿਕ ਅਨੰਦ ਤੇ ਹੁਲਾਸ ਨਾਲ ਓਤ-ਪ੍ਰੋਤ ਹੈ। ਇਸ ਦਾ ਪਠਨ, ਅਧਿਐਨ ਤੇ ਵਿਸ਼ਲੇਸ਼ਣ ਸਾਨੂੰ ਗੁਰਮਤਿ ਗਾਡੀ ਰਾਹ ਰੁਸ਼ਨਾ ਸਕਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਦੇ ਮਹਿਲ ਬੀਬੀ ਭਾਨੀ ਜੀ ਬਣੇ। ਆਪ ਨੂੰ ਗੁਰੂ ਅਮਰਦਾਸ ਜੀ ਵੱਲੋਂ ਇਕ ਨਗਰ ਵਸਾਉਣ ਦਾ ਪਾਵਨ ਰਹੱਸਮਈ ਆਦੇਸ਼-ਨਿਰਦੇਸ਼ ਹੋਇਆ। ਤਦ ਆਪ ਨੇ ਪਿੰਡ ਤੁੰਗ, ਗੁਮਟਾਲਾ, ਸੁਲਤਾਨਵਿੰਡ ਅਤੇ ਗਿਲਵਾਲੀ ਦੀ ਸਾਂਝੀ ਜ਼ਮੀਨ ਸੱਤ ਸੌ ਰੁਪਏ ਵਿਚ ਖਰੀਦ ਕੇ ਇਕ ਬੇਰੀ ਦੇ ਨਾਲ ਇਕ ਤਾਲ ਖੁਦਵਾਇਆ ਅਤੇ ਆਪ ਦੀ ਉੱਚੀ ਨਿਰਮਲ ਸ਼ਖ਼ਸੀਅਤ ਦੇ ਅਸਰ ਅਤੇ ਸਿੱਖ ਸੰਗਤ ਨੂੰ ਵਸਾਉਣ ਦੇ ਨਿਰਮਲ ਨਿਰਦੇਸ਼ਾਂ-ਆਦੇਸ਼ਾਂ ਦਾ ਸਦਕਾ ਚੱਕ ਰਾਮਦਾਸ ਦੀ ਨੀਂਹ ਰੱਖੀ। ਬਾਅਦ 'ਚ ਤਾਲ ਦਾ ਨਾਮ 'ਅੰਮ੍ਰਿਤਸਰ' ਪ੍ਰਚਲਿਤ ਹੋਇਆ। ਅੰਮ੍ਰਿਤ ਸਰੋਵਰ ਕਰਕੇ ਹੀ ਬਾਅਦ 'ਚ ਵਸਾਏ ਨਗਰ ਦਾ ਨਾਮ ਅੰਮ੍ਰਿਤਸਰ ਪੁਕਾਰਿਆ ਗਿਆ। ਇਸ ਨਗਰ 'ਚ ਹੀ ਗੁਰੂ ਨਿਵਾਸ ਵਾਸਤੇ ਗੁਰੂ ਕੇ ਮਹਿਲ ਅਤੇ ਫਿਰ ਹੋਰ ਵੀ ਅਨੇਕਾਂ ਪਾਵਨ ਅਸਥਾਨ ਬਣਦੇ ਚਲੇ ਗਏ। ਮਗਰੋਂ ਆਪ ਜੀ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਾਲ ਨੂੰ ਬਾਬਾ ਬੁੱਢਾ ਜੀ ਦੇ ਸਾਥ-ਸਹਿਯੋਗ ਦਾ ਸਦਕਾ ਪੱਕਾ ਕਰਵਾ ਕੇ ਇਸ ਦੇ ਮੱਧ 'ਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਾ ਨਿਰਮਾਣ ਕਰ ਕੇ ਅਤੇ ਫਿਰ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਥਾਪਿਤ ਕਰ ਕੇ ਅਤੇ ਪਾਵਨ ਬਾਣੀ ਪ੍ਰਵਾਹ ਕੇਂਦਰ ਪਠਨ-ਪਾਠਨ ਅਤੇ ਕੀਰਤਨ ਦੇ ਤੌਰ 'ਤੇ ਚਲਾ ਕੇ ਇਸ ਨੂੰ ਸਾਰੀ ਮਾਨਵਤਾ ਦੇ ਸਰਬ-ਸਾਂਝੇ ਕੇਂਦਰ ਦੇ ਤੌਰ 'ਤੇ ਵਿਕਸਿਤ ਕਰ ਦਿੱਤਾ। ਅੱਜ ਸਿੱਖ ਸੰਗਤ ਦੇ ਨਾਲ-ਨਾਲ ਸਾਰੇ ਸੰਸਾਰ ਤੋਂ ਹਰ ਬਸ਼ਰ ਇੱਥੇ ਆਉਣ ਦੀ ਲੋਚਾ ਰੱਖਦਾ ਹੈ।

ਇਹ ਗੱਲ ਉਲੇਖਯੋਗ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਪ੍ਰਿਥੀਚੰਦ ਖ਼ੁਦ ਗੁਰਗੱਦੀ 'ਤੇ ਕਾਬਜ਼ ਹੋਣ ਦਾ ਅਭਿਲਾਸ਼ੀ ਸੀ ਪਰੰਤੂ ਇਹ ਨਾ-ਮੁਮਕਿਨ ਸੀ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਮਤਿ ਸੋਚ ਤੇ ਉੱਚ ਆਚਰਣ ਦੇ ਧਾਰਨੀ ਆਪਣੇ ਅਤੀ ਗੁਣਵਾਨ ਛੋਟੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਉਤਰਾਧਿਕਾਰੀ ਨਿਯਤ ਕੀਤਾ ਅਤੇ ੧ ਸਤੰਬਰ, ਸੰਨ ੧੫੮੧ ਈ. ਨੂੰ ਆਪ ਜੋਤੀ ਜੋਤ ਸਮਾ ਗਏ। ■

# ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਖਡੂਰ ਸਾਹਿਬ ਦੇ ਇਤਿਹਾਸਿਕ ਅਸਥਾਨ

*-ਸ. ਜਸ਼ਨਦੀਪ ਸਿੰਘ ਸੰਘਰਕੋਟ**

ਖਡੂਰ ਸਾਹਿਬ ਦਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਲ ਗਹਿਰਾ ਸੰਬੰਧ ਹੈ। ਆਪ ਜੀ ਨੇ ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਤਨ, ਮਨ ਪੂਰਨ ਤੌਰ 'ਤੇ ਸਮਰਪਿਤ ਕਰ ਦਿੱਤਾ। ਲੱਗਭਗ ੭ ਸਾਲ ਕਰੜੀ ਸੇਵਾ-ਘਾਲਣਾ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਨੇ ਆਪਣੀ ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਅੰਦਰ ਟਿਕਾ ਦਿੱਤੀ। ਸਤਿਗੁਰਾਂ ਦੇ ਹੁਕਮ ਨੂੰ ਮੰਨਦਿਆਂ ਸ੍ਰੀ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਸਾਹਿਬ ਤੋਂ ਖਡੂਰ ਸਾਹਿਬ ਜਾ ਟਿਕਾਣਾ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ:-

*ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ।*[੧]

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਨੂੰ ਸਿੱਖੀ ਦਾ ਕੇਂਦਰ ਬਣਾ ਕੇ ਇੱਥੇ ਸੰਗਤ ਕਾਇਮ ਕਰ ਕੇ ਇਸ ਧਰਤੀ ਨੂੰ ਮੁੜ ਵਸਾ ਦਿੱਤਾ ਜਿਸ ਦਾ ਜ਼ਿਕਰ ਭਾਈ ਸਤਾ ਤੇ ਭਾਈ ਬਲਵੰਡ ਜੀ 'ਰਾਮਕਲੀ ਕੀ ਵਾਰ' ਵਿਚ ਪੇਸ਼ ਕਰਦੇ ਹਨ:-

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*[੨]

ਖਡੂਰ ਸਾਹਿਬ ਦੀ ਇਤਿਹਾਸਿਕ ਮਹੱਤਤਾ ਇਸ ਕਾਰਨ ਵੀ ਖਾਸ ਹੈ ਕਿਉਂਕਿ ਇੱਥੇ ਅੱਠ ਗੁਰੂ ਸਾਹਿਬਾਨ ਦੇ ਪਾਵਨ ਚਰਨ ਪਏ ਹਨ, ਜਿਸ ਕਾਰਨ ਖਡੂਰ ਸਾਹਿਬ ਨੂੰ ਅੱਠ ਗੁਰੂ ਸਾਹਿਬਾਨ ਦੀ ਪਾਵਨ ਚਰਨ-ਛੋਹ ਪ੍ਰਾਪਤ ਧਰਤੀ ਹੋਣ ਦਾ ਮਾਣ ਪ੍ਰਾਪਤ ਹੈ। ਕਸਬਾ ਖਡੂਰ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ਲੱਗਭਗ ੩੫ ਕਿ.ਮੀ; ਤਰਨ ਤਾਰਨ ਤੋਂ ੨੦ ਕਿ.ਮੀ; ਜੰਡਿਆਲਾ ਗੁਰੂ ਤੋਂ ੨੨ ਕਿ.ਮੀ; ਰਈਆ ਤੋਂ ੨੨ ਕਿ.ਮੀ; ਅਤੇ ਬਿਆਸ ਤੋਂ ੨੭ ਕਿ.ਮੀ. ਦੀ ਦੂਰੀ 'ਤੇ ਸਥਿਤ ਹੈ।

ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਗੁਰਿਆਈ-ਕਾਲ ਦੇ ਲੱਗਭਗ ੧੩ ਸਾਲ ਬਸਰ ਕੀਤੇ। ਇੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੰਗਤ ਕਾਇਮ ਕੀਤੀ, ਲੰਗਰ ਪ੍ਰਥਾ ਦਾ ਵਿਕਾਸ ਕੀਤਾ, ਇਸ ਤੋਂ ਇਲਾਵਾ ਇੱਥੇ ਹੀ ਗੁਰਮੁਖੀ ਲਿਪੀ ਦਾ ਵਿਕਾਸ ਕਰ ਕੇ ਇਸ ਦਾ ਪ੍ਰਚਾਰ-ਪਸਾਰ ਕੀਤਾ ਅਤੇ ਗੁਰਮੁਖੀ ਦਾ ਪਹਿਲਾ 'ਬਾਲ-ਬੋਧ' ਤਿਆਰ ਕੀਤਾ। ਇਸ ਪ੍ਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਵਿਖੇ ਗੁਰਮੁਖੀ (ਗੁਰਮਤਿ) ਦੀ ਪਾਠਸ਼ਾਲਾ ਅਰੰਭ ਕੀਤੀ ਭਾਵ ਗੁਰਸਿੱਖੀ ਦਾ ਪਹਿਲਾ ਸਕੂਲ ਕਾਇਮ ਕੀਤਾ। ਗੁਰੂ ਜੀ ਖ਼ੁਦ ਬੱਚਿਆਂ ਨੂੰ 'ਬਾਲ-ਬੋਧ' ਵੰਡਦੇ

*ਖੋਜਾਰਥੀ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ: ੭੦੮੭੦੯੦੯੦੫

ਅਤੇ ਗੁਰਮੁਖੀ ਦੀ ਸਿੱਖਿਆ ਪ੍ਰਦਾਨ ਕਰਦੇ। ਸਰੀਰਿਕ ਤੰਦਰੁਸਤੀ ਨੂੰ ਮੁੱਖ ਰੱਖਦਿਆਂ ਇਸੇ ਅਸਥਾਨ 'ਤੇ ਗੁਰੂ ਜੀ ਨੇ 'ਮੱਲ ਅਖਾੜਾ' ਰਚਿਆ ਜਿੱਥੇ ਗੁਰੂ ਜੀ ਨੌਜਵਾਨਾਂ ਦੇ ਘੋਲ ਆਦਿਕ ਕਰਵਾਉਂਦੇ ਅਤੇ ਖ਼ੁਦ ਜੇਤੂਆਂ ਨੂੰ ਸਨਮਾਨਿਤ ਵੀ ਕਰਦੇ।

ਇਸ ਪ੍ਰਕਾਰ ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਗੁਰਿਆਈ ਕਾਲ ਸਮੇਂ ਅਨੇਕਾਂ ਮਹਾਨ ਕਾਰਜ ਕੀਤੇ। ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨਾਂ ਦਾ ਵੇਰਵਾ ਇਸ ਪ੍ਰਕਾਰ ਹੈ:-

**ਗੁਰਦੁਆਰਾ ਮਾਈ ਭਰਾਈ (ਵਿਰਾਈ) ਸਾਹਿਬ:-** ਮਾਈ ਭਰਾਈ ਮੱਤੇ ਦੀ ਸਰਾਂ ਦੇ ਚੌਧਰੀ ਤਖ਼ਤ ਮੱਲ ਦੀ ਧੀ ਸੀ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਧਾਲੂ ਸਿੱਖ ਸੀ ਅਤੇ ਆਪ ਖਡੂਰ ਸਾਹਿਬ ਵਿਆਹੇ ਹੋਏ ਸਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਬਖ਼ਸ਼ਿਸ਼ ਕਰਦੇ ਹਨ ਤਾਂ ਆਪ ਨੂੰ ਖਡੂਰ ਸਾਹਿਬ ਵਿਖੇ ਮਾਈ ਭਰਾਈ (ਵਿਰਾਈ) ਦੇ ਘਰ ਜਾ ਕੇ ਬਿਰਾਜਣ ਲਈ ਕਹਿੰਦੇ ਹਨ। ਕਿਉਂ ਜੋ ਉੱਥੇ ਗੁਰੂ ਨਾਨਕ ਪਾਤਸ਼ਾਹ ਦਾ ਸਿੰਘਾਸਣ ਜੋ ਸ਼ੋਭਨੀਕ ਹੈ। ਇਸ ਘਟਨਾ ਦਾ 'ਮਹਿਮਾ ਪ੍ਰਕਾਸ਼' ਵਿਚ ਇਸ ਪ੍ਰਕਾਰ ਜ਼ਿਕਰ ਆਉਂਦਾ ਹੈ:-

*ਮਾਈ ਭਰਾਈ ਘਰ ਜਾਉ ਤੁਮ*
*ਤਹਾਂ ਰਹੇ ਸਿੰਘਾਸਨ ਮੋਰ।*
*ਜਾਇ ਬਿਰਾਜੇ ਤਹਾਂ ਪਰ*
*ਭਈ ਜਗਤ ਗੁਰਾਈ ਤੋਰ।*[੩]

ਇਸ ਪ੍ਰਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਵਿਖੇ ਸਭ ਤੋਂ ਪਹਿਲਾਂ ਮਾਈ ਭਰਾਈ ਜੀ ਦੇ ਗ੍ਰਿਹ ਵਿਖੇ ਇਕ ਕੋਠੜੀ ਵਿਚ ਆਸਣ ਲਗਾਉਂਦੇ ਹਨ ਅਤੇ ਇਕਾਂਤਵਾਸ ਹੋ ਕੇ ਬੰਦਗੀ ਵਿਚ ਦਿਨ-ਰਾਤ ਲੀਨ ਰਹਿੰਦੇ ਹਨ। ਕੁਝ ਸਮੇਂ ਬਾਅਦ ਜਦੋਂ ਆਪ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨਾਂ ਦੀ ਉਮੰਗ ਰੱਖਦੇ ਹਨ ਅਤੇ ਗੁਰੂ ਜੀ ਦੇ ਨੈਣ ਹਰ ਵੇਲੇ ਜਗਤ-ਗੁਰੂ ਦੇ ਦੀਦਾਰਾਂ ਨੂੰ ਲੋਚਦੇ ਸਨ ਅਤੇ ਮਨ ਤੜਪ ਉੱਠਦਾ ਹੈ ਤਾਂ ਗੁਰੂ ਨਾਨਕ ਪਾਤਸ਼ਾਹ ਜੀ ਖ਼ੁਦ ਕਰਤਾਰਪੁਰ ਸਾਹਿਬ ਤੋਂ ਚੱਲ ਕੇ ਆਪਣੇ ਪਿਆਰੇ ਨੂੰ ਦਰਸ਼ਨ ਦੇਣ ਲਈ ਮਾਈ ਭਰਾਈ ਜੀ ਦੇ ਘਰ ਅੱਪੜ ਜਾਂਦੇ ਹਨ। ਤਵਾਰੀਖ਼ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਾਈ ਭਰਾਈ ਦੇ ਘਰ ਪਹਿਲਾਂ ਵੀ ਚਰਨ ਪਾ ਚੁੱਕੇ ਸਨ।

ਸ੍ਰੀ ਗੁਰੂ ਅੰਗਦ ਦੇਵ ਜੀ ਮਾਈ ਭਰਾਈ ਜੀ ਦੇ ਗ੍ਰਿਹ ਵਿਖੇ ਲੱਗਭਗ ੬ ਮਹੀਨੇ ਗੁਪਤ ਰਹਿ ਕੇ ਭਗਤੀ ਕਰਦੇ ਰਹੇ। ਜਦ ਸਿੱਖ ਸੰਗਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਦੂਜੇ ਜਾਮੇ ਦੇ ਦਰਸ਼ਨਾਂ ਨੂੰ ਲੋਚਦੀਆਂ ਹਨ ਅਤੇ ਬਹਿਬਲ ਹੋ ਉੱਠਦੀਆਂ ਹਨ ਤਾਂ ਗੁਰੂ-ਘਰ ਦੇ ਅਨਿੰਨ ਸੇਵਕ ਬਾਬਾ ਬੁੱਢਾ ਜੀ ਇਸ ਅਸਥਾਨ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕਰਦੇ ਹਨ ਅਤੇ ਸੰਗਤ ਸਮੇਤ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋ ਜਾਂਦੇ ਹਨ। 'ਮਹਿਮਾ ਪ੍ਰਕਾਸ਼' ਦਾ ਕਰਤਾ ਇਸ ਘਟਨਾ ਸੰਬੰਧੀ ਜ਼ਿਕਰ ਕਰਦਾ ਹੈ:-

*ਬੁਢੇ ਦੁਆਰ ਬੰਦ ਜਬ ਦੇਖਾ। ਨਿਰਨੇ ਕਰ ਅੰਤਰ ਪ੍ਰਤ ਲੇਖਾ।*

*ਮਨ ਮੋ ਧਿਆਨ ਕਰ ਦੁਆਰ ਖੁਲਾਇਆ। ਸਨਮੁਖ ਸਾਹਿਬ ਦਰਸਨ ਪਾਇਆ।*[੪]

**ਗੁਰਦੁਆਰਾ ਸ੍ਰੀ ਤਪਿਆਣਾ ਸਾਹਿਬ:-** ਇਹ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਤਪਿਆਣਾ ਸਾਹਿਬ ਆਬਾਦੀ ਤੋਂ ਇੱਕ ਫਰਲਾਂਘ ਉੱਤਰ ਪੂਰਵ ਗੁਰੂ ਅੰਗਦ ਦੇਵ ਜੀ ਦੇ ਤਪ ਦਾ ਅਸਥਾਨ, ਇਸ ਪਾਸ ਇਕ ਤਾਲ ਹੈ।

**ਗੁਰਦੁਆਰਾ ਤਪ ਅਸਥਾਨ ਸਾਹਿਬ:-** ਇਹ ਅਸਥਾਨ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਤਪ ਅਸਥਾਨ ਹੈ, ਜਿੱਥੇ ਗੁਰੂ ਜੀ ਬੰਦਗੀ ਕਰਿਆ ਕਰਦੇ ਸਨ।

*ਜਹਾ ਗੁਰੂ ਅੰਗਦ ਜੀ ਤਪ ਕਰਾ।*
*ਤਪਿਆਨਾ ਨਾਮ ਪੋਖਰ ਕਾ ਧਰਾ।*
*ਤਹਾ ਨਿਕਟਿ ਜਾਇ ਬਾਬਾ ਜੀ ਠਾਢੇ।*
*ਨਿਰਬਿਕਲਪ ਤਪ ਦੇਖਿ ਆ ਗਾਢੇ॥*[੭]

ਤਵਾਰੀਖ ਅਨੁਸਾਰ ਇੱਕ ਵਾਰੀ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖਡੂਰ ਸਾਹਿਬ ਤੋਂ ਵਿਦਾ ਕਰਨ ਲਈ ਇਸ ਅਸਥਾਨ 'ਤੇ ਪੁੱਜੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਕਿ ਪੁਰਖਾ! ਇੱਥੇ ਬੈਠ ਅਸੀਂ ਹੁਣ ਚਲਦੇ ਹਾਂ। ਇਸ ਹੁਕਮ ਨੂੰ ਸੱਤ ਮੰਨ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਚੌਂਕੜਾ ਮਾਰ ਕੇ ਬੈਠ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਜਦ ਕੁਝ ਸਮੇਂ ਬਾਅਦ ਦੁਬਾਰਾ ਇੱਥੇ ਆਏ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਉਠਾ ਕੇ ਚਰਨੀਂ ਲਾਇਆ ਅਤੇ ਬਖ਼ਸ਼ਿਸ਼ਾਂ ਨਾਲ ਨਿਹਾਲ ਕਰ ਦਿੱਤਾ।

**ਗੁਰਦੁਆਰਾ ਮੱਲ ਅਖਾੜਾ ਸਾਹਿਬ:-** ਇਸ ਅਸਥਾਨ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀਵਾਨ ਸਜਾਉਂਦੇ ਅਤੇ ਸੰਗਤ ਕਾਇਮ ਕਰਦੇ। ਦੂਰੋਂ-ਦੂਰੋਂ ਸੰਗਤ ਗੁਰੂ ਜੀ ਦੇ ਦਰਸ਼ਨਾਂ ਨੂੰ ਪੁੱਜਦੀ ਅਤੇ ਬਚਨ ਸੁਣ ਕੇ ਨਿਹਾਲ ਹੁੰਦੀ।

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਨੋਰਥ ਸਿੱਖਾਂ ਨੂੰ ਭਗਤੀ ਤੇ ਸ਼ਕਤੀ ਦਾ ਧਾਰਨੀ ਬਣਾਉਣਾ ਸੀ। ਇਸ ਪ੍ਰਕਾਰ ਗੁਰੂ ਜੀ ਸੰਗਤ ਨੂੰ ਆਤਮਿਕ ਤੌਰ 'ਤੇ ਬਲਵਾਨ ਬਣਾਉਣ ਲਈ ਨਾਮ ਧਨ ਬਖਸ਼ਦੇ, ਉੱਥੇ ਸਰੀਰਿਕ ਤੌਰ'ਤੇ ਮਜ਼ਬੂਤੀ ਅਤੇ ਤੰਦਰੁਸਤੀ ਲਈ ਨੌਜਵਾਨਾਂ ਦੇ ਘੋਲ ਕਰਵਾਉਂਦੇ। ਗੁਰੂ ਜੀ ਬੱਚਿਆਂ ਦੀਆਂ ਕੁਸ਼ਤੀਆਂ ਕਰਵਾਉਂਦੇ ਅਤੇ ਖ਼ੁਦ ਘੋਲ ਦੇਖਦੇ, ਜਿਹੜੇ ਘੋਲ ਵਿਚ ਜੇਤੂ ਹੁੰਦੇ, ਉਨ੍ਹਾਂ ਨੂੰ ਆਪ ਉਤਸ਼ਾਹਿਤ ਕਰਨ ਲਈ ਸਨਮਾਨਿਤ ਵੀ ਕਰਦੇ। ਸਰੂਪ ਦਾਸ ਭੱਲਾ ਇਸ ਦਾ ਵਰਣਨ ਕਰਦਿਆਂ ਲਿਖਦੇ ਹਨ:-

*ਪਹਲਵਾਨ ਬੁਲਾਇ ਆਖਾਰ ਪਰੇ।*
*ਸਤਿਗੁਰ ਪ੍ਰਸੰਨ ਹੋਇ ਤਿਹ ਦੇਖੇ।*
*ਜੀਤ ਹਾਰ ਸਮਸਰ ਕਰ ਲੇਖੇ।*[੮]

ਇਸ ਅਸਥਾਨ'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਦਾ ਵਿਕਾਸ

ਕਾਰਜ ਕਰਦਿਆਂ ਗੁਰਮੁਖੀ ਅੱਖਰਾਂ ਨੂੰ ਤਰਤੀਬਵਾਰ ਕਰ ਕੇ ਇਸ ਦਾ ਪ੍ਰਚਾਰ-ਪਸਾਰ ਕੀਤਾ। ਗੁਰੂ ਜੀ ਨੇ ਇਸੇ ਅਸਥਾਨ'ਤੇ ਬੱਚਿਆਂ ਨੂੰ 'ਬਾਲ-ਬੋਧ ਵੰਡੇ ਸਨ। ਗੁਰੂ ਜੀ ਬੱਚਿਆਂ ਨੂੰ ਖ਼ੁਦ ਗੁਰਮੁਖੀ ਅੱਖਰਾਂ ਦੀ ਵਿੱਦਿਆ ਸਿਖਾਉਂਦੇ ਅਤੇ ਪੜ੍ਹਾਉਂਦੇ। ਗੁਰਮੁਖੀ ਦਾ ਪਹਿਲਾ 'ਬਾਲ-ਬੋਧ' ਤਿਆਰ ਕਰਨ ਕਾਰਨ ਇਸ ਅਸਥਾਨ ਨੂੰ ਗੁਰਮਤਿ ਦੀ ਪਹਿਲੀ ਪਾਠਸ਼ਾਲਾ ਵੀ ਕਿਹਾ ਜਾਂਦਾ ਹੈ। (ਖਡੂਰ ਸਾਹਿਬ) ਗੁਰਸਿੱਖੀ ਦੇ ਸਕੂਲ ਵਿਚ ਗੁਰੂ ਜੀ ਬੱਚਿਆਂ ਨੂੰ ਅਧਿਆਪਕ (ਗੁਰੂ) ਦੀ ਤਰ੍ਹਾਂ ਗੁਰਮੁਖੀ ਅੱਖਰਾਂ ਦੀ ਸਿੱਖਿਆ ਦਿੰਦੇ। ਗਿਆਨੀ ਗਿਆਨ ਸਿੰਘ ਲਿਖਦੇ ਹਨ:-

*ਅਖਰ ਰਚ ਕੇ ਗੁਰਮੁਖੀ ਫਿਰ ਸਿਖਨ ਪੜਾਏ।*[੯]

ਸਮਕਾਲੀ ਬਾਦਸ਼ਾਹ ਹਿਮਾਯੂੰ ਦਾ ਹੰਕਾਰ ਵੀ ਗੁਰੂ ਜੀ ਨੇ ਇਸੇ ਅਸਥਾਨ'ਤੇ ਤੋੜਿਆ ਸੀ। ਜਦੋਂ ਹਿਮਾਯੂੰ ਬਾਦਸ਼ਾਹ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਖਾ ਕੇ ਖਡੂਰ ਸਾਹਿਬ ਗੁਰੂ ਜੀ ਪਾਸ ਪੁੱਜਦਾ ਹੈ ਤਾਂ ਉਸ ਸਮੇਂ 'ਮਹਿਮਾ ਪ੍ਰਕਾਸ਼' ਅਨੁਸਾਰ ਗੁਰੂ ਜੀ ਬੱਚਿਆਂ ਦੀਆਂ ਕੁਸ਼ਤੀਆਂ ਕਰਵਾ ਰਹੇ ਸਨ। ਹਿਮਾਯੂੰ ਨੇ ਆਪਣਾ ਨਿਰਾਦਰ ਹੁੰਦਾ ਵੇਖ ਕੇ ਗੁੱਸੇ ਵਿੱਚ ਆ ਕੇ ਤਲਵਾਰ ਕੱਢੀ ਤਾਂ ਗੁਰੂ ਜੀ ਨੇ ਮੁਸਕਰਾਉਂਦੇ ਹੋਏ ਫੁਰਮਾਇਆ— "ਚੱਲਣ ਵੇਲੇ ਤਾਂ ਚੱਲੀ ਨਹੀਂ। ਰਹਿਣ ਦੇਹ ਇਸ ਨੂੰ ਮਿਆਨ ਵਿਚ ਹੀ। ਇਸ ਦਾ ਵੇਲਾ ਆ ਲੈਣ ਦੇਹ। ਥੱਕ ਕੇ ਆਈ ਹੈ ਸ਼ੇਰ ਸ਼ਾਹ ਸੂਰੀ ਨਾਲ। ਫ਼ਕੀਰਾਂ 'ਤੇ ਉਠਾਣਾ ਇਸ ਦਾ ਧਰਮ ਨਹੀਂ।"[੧੦]

ਗੁਰੂ ਜੀ ਦੇ ਬਚਨ ਸੁਣ ਕੇ ਹਿਮਾਯੂੰ ਨੇ ਆਪ ਦੇ ਚਰਨ ਪਕੜ ਲਏ ਅਤੇ ਮਿੰਨਤਾਂ-ਤਰਲੇ ਕਰਨ ਲੱਗਾ। ਇਹ ਘਟਨਾ ੧੫੪੦ ਈ. ਦੀ ਹੈ। ਇਸ ਅਸਥਾਨ 'ਤੇ ਗੁਰੂ ਜੀ ਨੇ ਸਿੱਧਾਂ ਨਾਲ ਵਿਚਾਰ-ਚਰਚਾ ਵੀ ਕੀਤੀ ਸੀ ਅਤੇ ਉਨ੍ਹਾਂ ਨੂੰ ਸੱਚ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਸੀ।

**ਗੁਰਦੁਆਰਾ ਸ੍ਰੀ ਦਰਬਾਰ ਸਾਹਿਬ (ਅੰਗੀਠਾ ਸਾਹਿਬ) ਗੁ. ਖੱਡੀ ਸਾਹਿਬ:-** ਇਸ ਅਸਥਾਨ'ਤੇ ਹਰ ਰੋਜ਼ ਦੀ ਤਰ੍ਹਾਂ ਇਕ ਦਿਨ ਬਿਆਸਾ ਦਰਿਆ ਤੋਂ ਜਲ ਦੀ ਗਾਗਰ ਲਿਆਉਂਦੇ ਸਮੇ ਬਾਬਾ (ਗੁਰੂ) ਅਮਰਦਾਸ ਜੀ ਨੂੰ ਜੁਲਾਹੇ ਦੀ ਖੱਡੀ ਨਾਲ ਠੇਡਾ ਲੱਗ ਗਿਆ ਅਤੇ ਆਪ ਡਿੱਗ ਪਏ ਪਰ ਆਪਣੇ ਪਿਆਰੇ ਪ੍ਰੀਤਮ ਦੇ ਇਸ਼ਨਾਨ ਲਈ ਲਿਆਂਦੀ ਜਲ ਦੀ ਗਾਗਰ ਡੁੱਲਣ ਨਾ ਦਿੱਤੀ। ਜਦ ਆਪ ਡਿੱਗੇ ਤਾਂ ਜੁਲਾਹੇ ਨੂੰ ਅਵਾਜ਼ ਸੁਣਾਈ ਦਿੱਤੀ ਅਤੇ ਉਸ ਨੇ ਜੁਲਾਹੀ ਨੂੰ ਪੁੱਛਿਆ ਕਿ ਇਸ ਸਮੇਂ ਅੱਧੀ ਰਾਤ ਨੂੰ ਕੌਣ ਹੈ? ਜੁਲਾਹੀ ਨੇ ਕਿਹਾ ਕਿ— "ਅਮਰੂ ਨਿਥਾਵਾ ਈ ਹੋਣਾ ਐ, ਜਿਸ ਨੂੰ ਚੈਨ ਨਹੀਂ।" ਸਰੂਪ ਦਾਸ ਭੱਲਾ ਇਸ ਘਟਨਾ ਨੂੰ ਇਸ ਪ੍ਰਕਾਰ ਲਿਖਦੇ ਹਨ:-

*ਸੁਨਿ ਇਹ ਖੜਕ ਜੁਲਾਹੈ ਕਹਾ। ਪੂਛੈ ਜੋਰੋ ਇਹ ਕਿਆ ਭਇਆ।*
*ਜੋਰੋ ਕਹੈ ਤਾ ਕੋ ਸਮਝਾਵੈ। ਨਿਤ ਅਮਰਦਾਸ ਜਲ ਲੇਨੇ ਆਵੈ।*
*ਵਹੀ ਨਿਥਾਵਾ ਬਿਛਲਿਓ ਆਹ। ਇਉਂ ਖੜਕ ਭਇਆ ਅੰਗਨ ਕੇ ਮਾਹਿ।*[੧੧]

ਜੁਲਾਹੀ ਦੇ ਅਪਮਾਨਿਤ ਸ਼ਬਦ (ਗੁਰੂ) ਬਾਬਾ ਅਮਰਦਾਸ ਜੀ ਦੇ ਕੰਨੀਂ ਪੈ

ਗਏ ਅਤੇ ਆਪ ਦੇ ਮੂੰਹੋਂ ਸਹਿਜ ਸੁਭਾਅ ਬਚਨ ਨਿਕਲੇ ਜਿਸ ਨੂੰ 'ਮਹਿਮਾ ਪ੍ਰਕਾਸ਼' ਦਾ ਕਰਤਾ ਇਸ ਪ੍ਰਕਾਰ ਲਿਖਦਾ ਹੈ:-

*ਜੁਲਾਹੀ ਤੂੰ ਕਮਲੀ ਭਈ ਤੋ ਕੋ ਬੁਧ ਨ ਆਹਿ।*
*ਮੈ ਐਸਾ ਸਤਗੁਰ ਸੇਵਿਆ ਕਹੈ ਨਿਥਾਵਾ ਕਾਹਿ।*[੧੨]

ਇਸ ਘਟਨਾ ਬਾਰੇ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਬਾਬਾ (ਗੁਰੂ) ਅਮਰਦਾਸ ਜੀ ਦੀ ਸੇਵਾ-ਭਾਵਨਾ ਨੂੰ ਦੇਖਦਿਆਂ (ਜੋ ਉਨ੍ਹਾਂ ਲੱਗਭਗ ੧੨ ਸਾਲ ਜਲ ਦੀ ਗਾਗਰ ਢੋਹ ਕੇ ਕੀਤੀ) ਬਖ਼ਸ਼ਿਸ਼ਾਂ ਨਾਲ ਨਿਵਾਜਿਆ। ਭਾਈ ਸੰਤੋਖ ਸਿੰਘ ਲਿਖਦੇ ਹਨ:-

*ਤੁਮਹੋ, ਨਿਥਾਵਨ ਥਾਨ। ਕਰਿ ਹੋ ਨਿਮਾਨਹਿ ਮਾਨ।*
*ਬਿਨ ਓਟ ਕੀ ਤੁਮ ਓਟ। ਨਿਰਧੇਨ ਕੀ ਧਿਰ ਕੋਟ।*
*ਬਿਨ ਜੋਰ ਕੇ ਤੁਮ ਜੋਰ। ਸਮ ਕੋ ਨ ਹੈ ਤੁਮ ਹੋਰ।*
*ਬਿਨ ਧੀਰ ਕੋ ਬਰ ਧੀਰ। ਸਭਿ ਪੀਰ ਕੇ ਬਡ ਪੀਰ।*
*ਤੁਮ ਹੋ ਸੁ ਗਈ ਬਹੋੜ। ਨਰ ਬੰਧ ਕੋ ਤਿਹ ਛੋੜੁ।*
*ਘੜ ਭੰਨਬੇ ਸਮਰੱਥ। ਜਗ ਜੀਵਕਾ ਤੁਮ ਹੱਥ।*
*ਬਰ ਦੀਨ ਦ੍ਵਾਦਸ ਹੇਰ। ਸੁਪ੍ਰਸੰਨ ਹੋਇ ਬਡੇਰ।*[੧੩]

ਇਸ ਪ੍ਰਕਾਰ ਇਸ ਅਸਥਾਨ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੋਤੀ-ਜੋਤ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਬਾਬਾ ਅਮਰਦਾਸ ਜੀ ਨੂੰ ਗੁਰਿਆਈ ਬਖ਼ਸ਼ਿਸ਼ ਕੀਤੀ ਅਤੇ ਆਪ ਇਸੇ ਅਸਥਾਨ 'ਤੇ ਸਰੀਰ ਕਰਕੇ ਸੰਨ ੧੫੫੨ ਈ. ਨੂੰ ਜੋਤੀ-ਜੋਤ ਸਮਾ ਗਏ। ਗੁਰੂ ਜੀ ਦਾ ਅੰਗੀਠਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਹੱਥੀਂ ਤਿਆਰ ਕਰਵਾਇਆ।

ਸ੍ਰੀ ਗੁਰੂ ਅਮਰਦਾਸ ਜੀ ਜਿਸ ਕਰੀਰ ਦੇ ਕਿੱਲੇ ਨਾਲ ਅੜ੍ਹ ਕੇ ਡਿੱਗੇ ਸਨ, ਉਹ ਕਰੀਰ ਦਾ ਕਿੱਲਾ ਸੰਗਤ ਦੇ ਦਰਸ਼ਨਾਂ ਲਈ ਅੱਜ ਵੀ ਮੌਜੂਦ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਸ ਦਰਬਾਰ ਵਿਚ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਅੰਮ੍ਰਿਤਸਰ ਜਾਂਦੇ ਸਮੇਂ ਇੱਥੇ ਵਿਸ਼ਰਾਮ ਕਰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੀ ਸਪੁੱਤਰੀ ਬੀਬੀ ਵੀਰੋ ਜੀ ਦਾ ਵਿਆਹ ਝਬਾਲ ਵਿਖੇ ਕਰਨ ਉਪਰੰਤ ਪਰਵਾਰ ਸਮੇਤ ਇੱਥੇ ਆਏ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਰਾਤ ਦਾ ਠਹਿਰਾਓ ਵੀ ਇਸੇ ਅਸਥਾਨ 'ਤੇ ਹੋਇਆ ਸੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਵੀ ਖਡੂਰ ਸਾਹਿਬ ਦੇ ਦਰਸ਼ਨਾਂ ਹਿੱਤ ੨੨੦੦ ਘੋੜ ਸਵਾਰਾਂ ਸਮੇਤ ਇੱਥੇ ਪੁੱਜੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਬਾਬਾ ਬਕਾਲਾ ਸਾਹਿਬ ਤੋਂ ਵੱਖ-ਵੱਖ ਗੁਰ-ਅਸਥਾਨਾਂ ਦੇ ਦਰਸ਼ਨ-ਦੀਦਾਰੇ ਕਰਦਿਆਂ ਖਡੂਰ ਸਾਹਿਬ ਪਹੁੰਚੇ ਸਨ।

ਇਸ ਪ੍ਰਕਾਰ ਅੱਠ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਹੋਣ ਕਾਰਨ ਇਸ ਅਸਥਾਨ ਦੇ ਨਾਲ-ਨਾਲ ਖਡੂਰ ਸਾਹਿਬ ਦੀ ਇਤਿਹਾਸਿਕ ਪੱਖ ਤੋਂ ਅਹਿਮ ਭੂਮਿਕਾ ਹੋ ਨਿੱਬੜਦੀ ਹੈ।

**ਗੁ. ਥੜ੍ਹਾ ਸਾਹਿਬ:-** ਇਹ ਅਸਥਾਨ ਸ੍ਰੀ ਗੁਰੂ ਅਮਰਦਾਸ ਜੀ ਨਾਲ ਸੰਬੰਧਿਤ ਹੈ। ਇਸ ਥੜ੍ਹੇ (ਚਬੂਤਰੇ) 'ਤੇ ਬੈਠ ਗੁਰੂ ਜੀ ਸੇਵਾ ਤੋਂ ਵਿਹਲ ਮਿਲਣ 'ਤੇ ਬੰਦਗੀ ਕਰਿਆ ਕਰਦੇ ਸਨ। ਇਹ ਅਸਥਾਨ ਗੁਰਦੁਆਰਾ ਅੰਗੀਠਾ ਸਾਹਿਬ ਦੇ ਬਿਲਕੁਲ ਨਜ਼ਦੀਕ ਹੈ।

**ਯਾਦਗਾਰੀ ਖੂਹ ਬੀਬੀ ਅਮਰੋ ਜੀ:-** ਗੁਰਦੁਆਰਾ ਸ੍ਰੀ ਦਰਬਾਰ ਸਾਹਿਬ (ਅੰਗੀਠਾ ਸਾਹਿਬ) ਦੇ ਕੰਪਲੈੱਕਸ ਵਿਚ ਬੀਬੀ ਅਮਰੋ ਜੀ ਦਾ ਯਾਦਗਾਰੀ ਖੂਹ ਮੌਜੂਦ ਹੈ। ਸੰਗਤ ਵਾਸਤੇ ਪਾਣੀ ਦੀ ਜ਼ਰੂਰਤ ਨੂੰ ਮੁੱਖ ਰੱਖਦੇ ਹੋਏ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ ਜੀ ਦੀ ਬੇਨਤੀ 'ਤੇ ਗੁਰੂ ਜੀ ਨੇ ਆਪ ਇਹ ਖੂਹ ਲਗਵਾਇਆ ਸੀ।

**ਗੁਰਦੁਆਰਾ ਸਿਲ੍ਹ ਸਾਹਿਬ:-** ਇਸ ਅਸਥਾਨ ਸੰਬੰਧੀ ਤਵਾਰੀਖ ਵਿਚ ਕੋਈ ਪੁਖਤਾ ਜਾਣਕਾਰੀ ਸਾਨੂੰ ਪ੍ਰਾਪਤ ਨਹੀਂ ਹੁੰਦੀ ਪਰ ਮੌਖਿਕ ਪਰੰਪਰਾ ਅਨੁਸਾਰ ਇਸ ਅਸਥਾਨ ਦਾ ਸੰਬੰਧ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਅਤੇ ਬਾਬਾ (ਗੁਰੂ) ਅਮਰਦਾਸ ਜੀ ਨਾਲ ਜੁੜਿਆ ਹੋਇਆ ਹੈ। ਜ਼ਿਕਰ ਇਸ ਪ੍ਰਕਾਰ ਹੈ ਕਿ ਬਾਬਾ (ਗੁਰੂ) ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਇਸ ਅਸਥਾਨ 'ਤੇ ਬਿਆਸ ਦਰਿਆ ਤੋਂ ਜਲ ਦੀ ਗਾਗਰ ਭਰ ਅੰਮ੍ਰਿਤ ਵੇਲੇ ਇਸ਼ਨਾਨ ਕਰਵਾਇਆ ਕਰਦੇ ਸਨ। . . .

**ਯਾਦਗਾਰੀ ਖੂਹੀ ਮਾਤਾ ਖੀਵੀ ਜੀ:-** ਇਹ ਖੂਹੀ ਮਾਤਾ ਖੀਵੀ ਲੰਗਰ ਹਾਲ ਕੰਪਲੈਕਸ ਵਿਚ ਸਥਿੱਤ ਹੈ। ਪੁਰਾਤੱਤਵ ਵਿਭਾਗ ਅਤੇ ਇਤਿਹਾਸਿਕ ਖੋਜੀਆਂ ਨੇ ਇਹ ਸਿੱਧ ਕੀਤਾ ਹੈ ਕਿ ਇਸ ਖੂਹੀ ਦੀ ਬਣਤਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮਕਾਲੀਨ ਹੈ। ਇਸ ਖੂਹੀ ਦੀਆਂ ਇੱਟਾਂ ਪੁਰਾਤਨ ਬਾਰਾਂਦਰੀ ਨਾਲ ਮੇਲ ਖਾਂਦੀਆਂ ਹਨ ਅਤੇ ਦੂਜਾ, ਲੰਗਰ ਹਾਲ ਦੇ ਹੀ ਨਜ਼ਦੀਕ ਹੋਣ ਕਾਰਨ ਇਹ ਮੰਨਿਆ ਜਾਣਾ ਸੁਭਾਵਿਕ ਹੈ ਕਿ ਜਦ ਮਾਤਾ ਖੀਵੀ ਜੀ ਸੰਗਤ ਲਈ ਲੰਗਰ ਤਿਆਰ ਕਰ ਕੇ ਛਕਾਇਆ ਕਰਦੇ ਹੋਣਗੇ ਤਾਂ ਲਾਜ਼ਮੀ ਲੰਗਰ ਦੀਆਂ ਵਸਤੂਆਂ ਲਈ ਜਲ ਇਸ ਖੂਹੀ ਵਿੱਚੋਂ ਭਰਿਆ ਕਰਦੇ ਹੋਣਗੇ। ਇਸ ਪ੍ਰਕਾਰ ਇਸ ਖੂਹੀ ਨੂੰ ਮਾਤਾ ਖੀਵੀ ਜੀ ਦੀ ਖੂਹੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

**ਲੰਗਰ ਹਾਲ-ਮਾਤਾ ਖੀਵੀ ਜੀ:-** ਇਹ ਅਸਥਾਨ ਗੁਰਦੁਆਰਾ ਤਪਿਆਣਾ ਸਾਹਿਬ ਦੇ ਨਜ਼ਦੀਕ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਜਿੱਥੇ ਸੰਗਤ ਨੂੰ ਆਤਮਿਕ ਖੁਰਾਕ (ਨਾਮ ਦਾ ਲੰਗਰ) ਵੰਡਦੇ, ਉੱਥੇ ਹੀ ਮਾਤਾ ਖੀਵੀ ਜੀ (ਗੁਰੂ ਅੰਗਦ ਦੇਵ ਜੀ ਦੇ ਮਹਿਲ) ਗੁਰੂ ਕੇ ਲੰਗਰ ਵਿਚ ਘਿਓ ਵਾਲੀ ਖੀਰ ਵਰਤਾ ਕੇ ਸੰਗਤ ਨੂੰ ਸਰੀਰਿਕ ਤੌਰ 'ਤੇ ਮਜ਼ਬੂਤੀ ਪ੍ਰਦਾਨ ਕਰਦੇ। ਮਾਤਾ ਖੀਵੀ ਜੀ ਦੇ ਲੰਗਰਾਂ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਆਉਂਦਾ ਹੈ, ਜਿਸ ਸੰਬੰਧੀ ਭਾਈ ਸਤਾ ਤੇ ਭਾਈ ਬਲਵੰਡ ਜੀ ਇਉਂ ਵਰਣਨ ਕਰਦੇ ਹਨ:-

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*[੧੪]

ਬਾਬਾ ਸੇਵਾ ਸਿੰਘ ਜੀ ਕਾਰ-ਸੇਵਾ ਖਡੂਰ ਸਾਹਿਬ ਵਾਲਿਆਂ ਦੀ ਯੋਗ ਅਗਵਾਈ ਅਤੇ ਸਮੂਹ ਸੰਗਤ ਦੇ ਸਹਿਯੋਗ ਨਾਲ ਖੀਰ ਘਿਆਲੀ ਵਾਲੀ ਪਰੰਪਰਾ ਅੱਜ ਵੀ ਮਾਤਾ ਖੀਵੀ ਜੀ ਦੇ ਲੰਗਰ ਵਿਚ ਨਿਰੰਤਰ ਜਾਰੀ ਹੈ।

**ਪੁਰਾਤਨ ਬਾਰਾਂਦਰੀ:-** ਗੁਰਦੁਆਰਾ ਤਪ ਅਸਥਾਨ ਦੇ ਸਾਹਮਣੇ ਸਰੋਵਰ ਦੇ ਕਿਨਾਰੇ ਇੱਕ ਪੁਰਾਤਨ ਬਾਰਾਂਦਰੀ ਹੈ ਜਿਸ ਦਾ ਸੰਬੰਧ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਹੈ। ਪੁਰਾਤੱਤਵ ਵਿਭਾਗ ਦੇ ਖੋਜੀਆਂ ਅਤੇ ਵਿਦਵਾਨਾਂ ਨੇ ਸਿੱਧ ਕੀਤਾ ਹੈ ਕਿ ਇਹ ਬਾਰਾਂਦਰੀ ਲੱਗਭਗ ੧੬ਵੀਂ ਸਦੀ ਦੇ ਸਮੇਂ ਦੀ ਹੈ। ਇਸ ਇਮਾਰਤ ਨਾਲ ਲੱਗੀਆਂ ਇੱਟਾਂ ਲਾਹੌਰੀ ਹਨ ਜੋ ੧੫ਵੀਂ-੧੬ਵੀਂ ਸਦੀ ਵਿਚ ਹੀ ਪ੍ਰਚਲਿਤ ਸਨ। ਦੂਜਾ ਇਸ ਦੇ ਸਾਹਮਣੇ ਗੁਰਦੁਆਰਾ ਤਪ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਬੰਦਗੀ (ਸਿਮਰਨ) ਕਰਿਆ ਕਰਦੇ ਸਨ। ਸੋ, ਵਿਦਵਾਨਾਂ ਦਾ ਮੰਨਣਾ ਹੈ ਕਿ ਗੁਰੂ ਜੀ ਇਸ ਅਸਥਾਨ ਵਿਚ ਆਪਣਾ ਨਿਵਾਸ ਕਰਿਆ ਕਰਦੇ ਹੋਣਗੇ।

**ਹਵਾਲੇ:**


੧. *ਵਾਰਾਂ ਭਾਈ ਗੁਰਦਾਸ ਜੀ,* ਵਾਰ:੧, ੫:੪੬, ਪੰਨਾ-੨੬

੨. *ਸ਼ਬਦਾਰਥ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ,* ਪੋਥੀ ਤੀਜੀ, ਪੰਨਾ-੬੬੭

੩. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ-੧), ਉੱਤਮ ਸਿੰਘ ਭਾਟੀਆ (ਡਾ.) (ਸੰਪਾ.), ਭਾਸ਼ਾ ਵਿਭਾਗ ਪੰਜਾਬ, ੧੯੯੯,ਪੰਨਾ-੪੧੫

੪. ਉਹੀ, (ਭਾਗ-੧), ਪੰਨਾ-੭੪

੫. ਭਾਈ ਸੰਤੋਖ ਸਿੰਘ, *ਸ੍ਰੀ ਗੁਰੁ ਨਾਨਕ ਪ੍ਰਕਾਸ਼ ਪੂਰਬਾਰਧ* (ਭਾਗ-੧), ਭਾਸ਼ਾ ਵਿਭਾਗ ਪੰਜਾਬ

੬. ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨਕੋਸ਼,* ਭਾਸ਼ਾ ਵਿਭਾਗ ਪੰਜਾਬ, ੧੬੯੯, ਪੰਨਾ-੩੬੬

੭. ਸਰੂਪ ਦਾਸ ਭਲਾ, *ਮਹਿਮਾ ਪ੍ਰਕਾਸ਼* (ਭਾਗ-੧), ਉਪਰੋਕਤ, ਪੰਨਾ-੪੨੧

੮. ਉਹੀ, ਪੰਨਾ-੮੫

੯. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ ਪੰਜਾਬ, ੧੯੮੭, ਪੰਨਾ-੮੦

੧੦. ਪ੍ਰਿੰਸੀਪਲ ਸਤਿਬੀਰ ਸਿੰਘ, *ਸਾਡਾ ਇਤਿਹਾਸ* (ਭਾਗ-੧), ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, ਪੰਨਾ-੧੫੭-੧੫੮

੧੧. ਸਰੂਪ ਦਾਸ ਭਲਾ, *ਮਹਿਮਾ ਪ੍ਰਕਾਸ਼* (ਭਾਗ-੧), ਉਪਰੋਕਤ, ਪੰਨਾ-੧੧੨

੧੨. ਉਹੀ, ਪੰਨਾ-੧੧੨

੧੩. ਭਾਈ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ,* ਜਿਲਦ-ਪੰਜਵੀਂ, ਭਾਈ ਵੀਰ ਸਿੰਘ (ਸੰਪਾ.), ਭਾਸ਼ਾ ਵਿਭਾਗ ਪੰਜਾਬ, ੨੦੧੧, ਪੰਨਾ-੧੩੮੭

੧੪. *ਸ਼ਬਦਾਰਥ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ,* ਪੋਥੀ ਤੀਜੀ, ਪੰਨਾ-੬੬੭


■

# ਨਿਹਾਲ ਸਿੰਘ ਸੂਰੀ ਦੀ ਗੁਰਬਾਣੀ ਵਿਆਖਿਆਕਾਰੀ

*-ਬੀਬੀ ਜਤਿੰਦਰ ਕੌਰ**

'ਪਾਠ' ਜਿੱਥੇ ਇਕ ਨਿਸ਼ਚਿਤ ਸੁਭਾਅ ਦਾ ਵਰਤਾਰਾ ਹੈ, ਉੱਥੇ ਅਰਥ ਇਕ ਗਤੀਸ਼ੀਲ ਕਿਰਿਆ ਹੈ। ਅਰਥਾਂ ਦੇ ਵਿਸਥਾਰ ਵਿਚ ਅਰਥ ਸਮਝਾਉਣ ਵਾਲੀ ਰਚਨਾ ਨੂੰ 'ਵਿਆਖਿਆ' ਕਿਹਾ ਜਾਂਦਾ ਹੈ[੧]। ਧਰਮ ਗ੍ਰੰਥਾਂ ਦੇ ਮੂਲ ਪਾਠ ਤੋਂ ਬਾਅਦ ਦੂਜੇ ਦਰਜੇ ਦਾ ਉਹ ਕੋਈ ਵੀ ਜਤਨ, ਜਿਹੜਾ 'ਮੂਲ' ਦੇ ਭਾਵ ਨੂੰ ਸਰਲਤਾ ਨਾਲ ਲੋਕ ਸਮਝ ਦੇ ਪੱਧਰ ਉੱਤੇ ਹਰੇਕ ਸਮਕਾਲ ਤਕ ਲੈ ਕੇ ਜਾਂਦਾ ਹੈ ਉਹ ਵਿਆਖਿਆਕਾਰੀ ਹੈ[੨]। ਵਿਆਖਿਆਕਾਰੀ ਵਿਆਖਿਆ ਦਾ ਹੀ ਵਿਸਥਾਰ ਹੈ, ਜਿਸ ਵਿਚ ਵਿਆਖਿਆ ਦਾ ਵਿਵਹਾਰਕ ਰੂਪ ਹੈ। ਜਿਵੇਂ ਕਿ ਟੀਕੇ, ਕੋਸ਼ ਆਦਿ ਜਿਨ੍ਹਾਂ ਦੁਆਰਾ ਕਿਸੇ ਵੀ ਮੂਲ ਪਾਠ ਦੇ ਅਰਥਾਂ ਅਤੇ ਭਾਵਾਂ ਨੂੰ ਲੋਕ ਸਮਝ ਤਕ ਪਹੁੰਚਾਇਆ ਜਾਂਦਾ ਹੈ।

**ਵਿਆਖਿਆਕਾਰੀ ਦਾ ਮੁੱਢ :** ਵਿਆਖਿਆ ਦੀ ਪਰੰਪਰਾ ਬਾਣੀ ਦੀ ਬਾਣੀ ਨਾਲ ਹੀ ਸ਼ੁਰੂ ਹੋ ਜਾਂਦੀ ਹੈ। ਗੁਰਬਾਣੀ ਵਿਆਖਿਆਕਾਰੀ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਵਿਆਖਿਆ ਨਾਲ ਬੱਝਿਆ।[੩] ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਅੰਮ੍ਰਿਤਸਰ ਵਿਚ ਸਿੱਖ ਧਰਮ ਦੇ ਪ੍ਰਚਾਰ ਸੰਬੰਧੀ ਨਿਸ਼ਚਿਤ ਬਾਈ ਮੰਜੀਆਂ ਨੂੰ ਮਸੰਦਾਂ ਦੀ ਨਿਉਕਤੀ ਦੁਆਰਾ ਸੰਗਠਿਤ ਕਰ ਲਏ ਜਾਣ ਨਾਲ ਸਿੱਖ ਅਨੁਯਾਈਆਂ ਵਿਚ ਗੋਸ਼ਟਾਂ, ਸਮਾਗਮ, ਦੀਵਾਨ ਹੋਣ ਲੱਗ ਪਏ ਸਨ ਤੇ ਗੁਰਬਾਣੀ ਦੇ ਕਿਸੇ ਨਾ ਕਿਸੇ ਸ਼ਬਦ ਸੰਬੰਧੀ ਵਿਚਾਰ ਵਟਾਂਦਰੇ ਵੀ ਹੁੰਦੇ। ਕਈ ਵਾਰ ਗੂਹੜ ਅਰਥ ਭਰਪੂਰ ਬਾਣੀਆਂ ਦੇ ਅਰਥ ਸਮਝਾਉਣ ਦੀ ਵੀ ਲੋੜ ਪੈਂਦੀ। ਇਸ ਤਰ੍ਹਾਂ ਗੁਰਬਾਣੀ ਦੇ ਟੀਕੇ ਤੇ ਵਿਆਖਿਆ ਦਾ ਮੁੱਢ ਬੱਝਾ। ਗੁਰੂ ਸਾਹਿਬ ਦੇ ਸਮੇਂ ਵੀ ਸਿੱਖ ਇਕ ਦੂਜੇ ਤੋਂ ਬਾਣੀ ਦਾ ਅਰਥ ਬੋਧ ਹਾਸਲ ਕਰਨ ਦਾ ਯਤਨ ਕਰਦੇ ਸਨ।

ਹਥਲੇ ਲੇਖ ਦਾ ਮੁੱਖ ਵਿਸ਼ਾ ਅਕਾਲੀ ਨਿਹਾਲ ਸਿੰਘ ਸੂਰੀ ਦੀ ਵਿਆਖਿਆਕਾਰੀ ਹੈ। ਨਿਹਾਲ ਸਿੰਘ ਸੂਰੀ ਸੰਪ੍ਰਦਾਇ ਪ੍ਰਣਾਲੀ ਵਿੱਚੋਂ ਸਨ ਜਿਸ ਦਾ ਅਰੰਭ ਭਾਈ ਮਨੀ ਸਿੰਘ ਜੀ ਤੋਂ ਹੋਇਆ। ਗੁਰਬਾਣੀ ਵਿਆਖਿਆਕਾਰੀ ਵਿਚ ਇਸ ਪ੍ਰਣਾਲੀ ਦਾ ਵਿਸ਼ੇਸ਼ ਯੋਗਦਾਨ ਹੈ। ਇਸ ਦਾ ਅਰੰਭ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਹੋਇਆ। ਭਾਈ ਮਨੀ ਸਿੰਘ ਜੀ ਦੀ ਵਿਦਵਤਾ ਸਦਕਾ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਗਿਆਨੀ ਦੀ ਪਦਵੀ ਦਿੱਤੀ। ਉਨ੍ਹਾਂ ਤੋਂ ਗੁਰਬਾਣੀ ਤੇ ਗੁਰ ਇਤਿਹਾਸ ਪੜ੍ਹਨ ਤੇ ਪੜ੍ਹਾਉਣ ਵਾਲੇ ਵੀ ਗਿਆਨੀ ਕਹਿਲਾਉਣ ਲੱਗੇ। ਹੌਲੀ-ਹੌਲੀ ਇਨ੍ਹਾਂ ਵਿਦਵਾਨਾਂ ਤੋਂ ਅੱਗੇ ਗਿਆਨੀ ਸੰਪਰਦਾ ਚੱਲੀ। ਜਿਸ ਨੂੰ 'ਸੰਪ੍ਰਦਾਈ' ਜਾਂ 'ਗਿਆਨੀ ਟਕਸਾਲ'

**ਰੀਸਰਚ ਸਕਾਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੫੩੦੯੨੦੩੦੨*

ਵੀ ਕਿਹਾ ਜਾਣ ਲੱਗਾ।[੪] ਇਸੀ ਪ੍ਰਣਾਲੀ ਅਧੀਨ ਭਾਈ ਮਨੀ ਸਿੰਘ ਜੀ ਦਾ ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਗਿਆਨੀ ਬਦਨ ਸਿੰਘ ਜੀ ਦਾ ਫਰੀਦਕੋਟੀ ਟੀਕਾ, ਪੰਡਤ ਨਰੈਣ ਸਿੰਘ ਮੁਜੰਗ ਵਾਲਿਆਂ ਦਾ, ਪ੍ਰੋ. ਸਾਹਿਬ ਸਿੰਘ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਆਦਿ ਸ਼ਾਮਿਲ ਹਨ ਭਗਤ ਮਾਲ ਸਟੀਕ ਜਿਨ੍ਹਾਂ ਵਿਚ ਨਿਹਾਲ ਸਿੰਘ ਸੂਰੀ ਦਾ ਨਾਂ ਵੀ ਸ਼ਾਮਿਲ ਹੈ।

**ਜੀਵਨ :** ਨਿਹਾਲ ਸਿੰਘ ਸੂਰੀ, ਜਿਨ੍ਹਾਂ ਨੂੰ ਗਿਆਨੀ ਵੀ ਕਿਹਾ ਜਾਂਦਾ ਹੈ, ਥੋਹਾ ਜ਼ਿਲ੍ਹਾ ਰਾਵਲਪਿੰਡੀ ਨਿਵਾਸੀ ਸਨ।[੫] ਉਹ ਬਾਣੀ ਦੇ ਰਸੀਏ ਗੁਰਮਤਿ ਸਿਧਾਂਤਾਂ ਦੇ ਪ੍ਰਚਾਰਕ ਸਨ।[੬] ਉਨ੍ਹਾਂ ਨੇ ਆਪਣੀ ਪ੍ਰੈੱਸ ਲਗਾ ਕੇ ਸੰਨ ੧੯੩੦ ਵਿਚ ਸ਼ਖਸੀ-ਗੁਰੂ ਪੂਜਾ ਆਦਿ ਕਈ ਪ੍ਰਕਾਰ ਦੇ ਮਨਮਤੀ ਖਿਆਲਾਂ ਦੇ ਸੁਧਾਰ ਹਿੱਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, 'ਸ੍ਰੀ ਗੁਰੂਮਤਿ ਭਾਉ ਪ੍ਰਕਾਸ਼ਨੀ ਟੀਕਾ' ਰਚ ਕੇ ਪ੍ਰਕਾਸ਼ਿਤ ਕਰਨਾ ਅਰੰਭ ਕੀਤਾ। ਇਹ ਟੀਕਾ ਸੰਪੂਰਣ ਨਹੀਂ ਹੋਇਆ।[੭] ਸੰਨ ੧੯੩੬ ਈ. ਤਕ ਜਿਤਨਾ ਟੀਕਾ ਹੋ ਗਿਆ, ਉਸ ਨੂੰ ਛਾਪ ਦਿੱਤਾ ਗਿਆ। ਫਿਰ ਕੁਝ ਕਾਰਨਾਂ ਕਰ ਕੇ ਅਗਲੀ ਛਪਾਈ ਬੰਦ ਹੋ ਗਈ। ਇਸ ਤਰ੍ਹਾਂ ਇਹ ਟੀਕਾ ਅਪੂਰਣ ਹੀ ਰਿਹਾ ਹੈ।[੮] ਨਿਹਾਲ ਸਿੰਘ ਸੂਰੀ 'ਮੂਲ ਮੰਤ੍ਰ' ਨੂੰ ਸਿੱਖ ਧਰਮ ਦੇ ਸਮੂਹ ਅਸੂਲਾਂ ਦਾ ਸਾਰ ਮੰਨਦੇ ਹੋਏ ਇਸ ਨੂੰ ਜਗਤ ਦੇ ਮੂਲ ਕਾਰਨ ਪਰਮਾਤਮਾ, ਪਾਰਬ੍ਰਹਮ ਦੇ ਸਰੂਪ[੯] ਤੇ ਪ੍ਰਾਪਤੀ ਦਾ ਰਸਤਾ ਦੱਸਦੇ ਹੋਏ ਕਹਿੰਦੇ ਹਨ ਕਿ ਮੂਲ ਮੰਤਰ ਪਰਮਾਤਮਾ ਦਾ ਸਰੂਪ ਹੈ ਅਤੇ ਉਸ ਦੀ ਪ੍ਰਾਪਤੀ ਲਈ ਮਾਰਗ ਵੀ ਹੈ। ਮੂਲ ਮੰਤਰ ਤੋਂ ਹੀ ਜਪੁ ਜੀ ਅਤੇ ਸਮੂਹ ਗੁਰਬਾਣੀ ਦੀ ਉਸਾਰੀ ਹੋਈ ਹੈ। ਉਨ੍ਹਾਂ ਨੇ ਮੂਲ ਮੰਤਰ ਦੀ ਵਿਆਖਿਆ ੧੨ ਪੰਨਿਆਂ ਵਿਚ ਕੀਤੀ ਹੈ। ਉਨ੍ਹਾਂ ਨੇ ਹਰ ਪਦ ਦੀ ਵਿਆਖਿਆ ਲਈ ਕੇਵਲ ਗੁਰਬਾਣੀ ਦੇ ਹੀ ਪ੍ਰਮਾਣ ਦਿੱਤੇ ਹਨ। ਉਨ੍ਹਾਂ ਨੇ ਬਾਣੀ ਨੂੰ ਹੀ ਮਹਾਨਤਾ ਦਿੰਦੇ ਹੋਏ ਬਾਕੀ ਸਭ ਨੂੰ ਕੱਚੀ ਬਾਣੀ ਦੱਸਿਆ ਹੈ। ਅਰਥਾਂ ਦੀ ਵਿਆਖਿਆ ਲਈ ਬਾਹਰਲੇ ਪ੍ਰਮਾਣ ਦੇਣੇ ਅਣਉੱਚਿਤ ਦੱਸਿਆ ਹੈ। ਜਿੰਨੇ ਵੀ ਗੁਰਬਾਣੀ ਟੀਕਾਕਾਰਾਂ ਨੇ ਜਾਂ ਵਿਦਵਾਨਾਂ ਨੇ ਗੁਰਬਾਣੀ ਦੇ ਅਰਥ ਕਰਦਿਆਂ ਗੁਰਬਾਣੀ ਤੋਂ ਬਾਹਰ ਜਾ ਕੇ ਪ੍ਰਮਾਣ ਦਿੱਤੇ ਹਨ, ਉਨ੍ਹਾਂ ਨੂੰ ਨਿਹਾਲ ਸਿੰਘ ਜੀ ਨੇ ਉੱਚਿਤ ਨਹੀਂ ਸਮਝਿਆ ਉਨ੍ਹਾਂ ਨੇ ਗੁਰਬਾਣੀ ਨੂੰ ਹੀ ਇਕ ਮਾਤਰ ਸਾਗਰ ਦੱਸ ਕੇ ਉਸ ਵਿੱਚੋਂ ਗਿਆਨ ਦੇ ਮੋਤੀ ਚੁਣਨ ਦੀ ਗੱਲ ਕੀਤੀ ਹੈ।

**ਵਿਉਂਤ :** 'ਸ੍ਰੀ ਗੁਰੂਮਤਿ ਭਾਉ ਪ੍ਰਕਾਸ਼ਨੀ ਟੀਕਾ' ਜੋ ਕਿ ਅਧੂਰਾ ਹੈ, ਇਸ ਦੇ ਪਹਿਲੇ ਭਾਗ ਦੀ ਛਪਾਈ ੧੯੩੦ ਈ. ਵਿਚ ਸ਼ੁਰੂ ਹੋਈ ਅਤੇ ਇਹ ੧੯੩੬ ਈ. ਤਕ ਕੰਮ ਚੱਲਦਾ ਰਿਹਾ। ਜਿਸ ਵਿਚ ਇਸ ਦਾ ਸੰਪੂਰਨ ਟੀਕਾ ਨਹੀਂ ਛਪ ਸਕਿਆ। ਇਸ ਦੇ ਪਹਿਲੇ ਭਾਗ ਵਿਚ ਮੂਲ ਮੰਤਰ ਤੋਂ ਲੈ ਕੇ ਸੋਹਿਲੇ ਦੇ ਅੰਤ ਤਕ ਬਾਣੀ ਦੀ ਵਿਆਖਿਆ ਹੈ। ਬਾਕੀ ੩ ਭਾਗਾਂ ਵਿਚ ੯੭੪ ਤਕ ਬਾਣੀ ਦਰਜ ਹੈ।

**ਗੁਰਮਤਿ ਦੇ ਤਿੰਨ ਸਿਧਾਂਤ**[੧੦] **:** ਨਿਹਾਲ ਸਿੰਘ ਸੂਰੀ ਨੇ ਵਿਅਖਿਆਕਾਰੀ ਸਮੇਂ ਗੁਰਮਤਿ ਦੇ ਤਿੰਨ ਸਿਧਾਂਤਾਂ ਉੱਪਰ ਵਿਸ਼ੇਸ਼ ਬਲ ਦਿੱਤਾ ਹੈ।

੧. ੧ਓ (ਏਕ-ਓ-ਅੰਕਾਰ) ਸ੍ਰੀ ਕਰਤਾ ਪੁਰਖ ਜੀ ਦਾ ਸਰੂਪ ਚਿੰਨ੍ਹ ਹੈ। ਗੁਰਮਤਿ ਵਿਚ ਪਰਮ ਸੱਤਾ ਨੂੰ ਇਕ ਪਾਰਬ੍ਰਹਮ, ਪ੍ਰਮੇਸ਼ਰ ਇੱਕੋ ਇੱਕ ਮੰਨਿਆ ਹੈ।

੨. ਪਾਰਬ੍ਰਹਮ ਦੇ ਪ੍ਰਤੱਖ ਦਰਸ਼ਨ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪ੍ਰਾਪਤ ਹੋਏ ਹਨ। ਗੁਰੂ ਨਾਨਕ ਜੋਤ ਨੇ ਦਸ ਜਾਮੇ ਧਾਰ ਕੇ 'ਪਰਮ ਸੁਧ ਖਾਲਿਸਾ ਧਰਮ ਭਾਵ ਗੁਰੂਮਤਿ ਅਕਾਲ ਆਗਿਆ ਅਨੁਸਾਰ ਜੀਵ ਮਾਤਰ ਦੇ ਉੱਧਾਰ ਨਿਮਿਤ ਹੋਏ।

ਇਸ ਸੰਬੰਧ ਵਿਚ ਨਿਹਾਲ ਸਿੰਘ ਸੂਰੀ ਜੀ ਦਾ ਮਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੱਥੇ ਵੀ ਸਾਧ, ਸਾਧੂ, ਸੰਤ, ਗੁਰ, ਸਤਿਗੁਰੂ, ਹਰਿਜਨ, ਸਤਿ ਪੁਰਖ ਪਦ ਆਏ ਹਨ ਉਹ ਕੇਵਲ ਦਸ ਜਾਮੇ ਧਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਲਈ ਮਖਸੂਸ ਕੀਤੇ ਗਏ ਹਨ। ਸ਼ਖਸੀ ਗੁਰੂਡੰਮ ਗੁਰੂਮਤਿ ਦੇ ਵਿਰੁੱਧ ਹੈ।

੩. 'ਪ੍ਰੇਮਾ-ਭਗਤੀ' ਪ੍ਰਭੂ ਮਿਲਾਪ ਜਾਂ ਸ੍ਵੈ-ਸਰੂਪ ਵਿਚ ਨਿਵਾਸ ਲਈ ਮੁੱਖ ਸਾਧਨ ਹੈ। ਸਿਮਰਨ, ਜਪੁ, ਹੁਕਮ-ਰਜਾ ਮੰਨਣ -ਸਭ ਪ੍ਰੇਮ-ਭਗਤੀ ਦੇ ਰੂਪ ਹਨ। ਤੀਰਥ ਤਪ ਦਾਨ ਪੁੰਨ ਆਦਿ ਪਰੰਪਰਾਈ ਸਾਧਨ ਕਦੇ ਪ੍ਰਭੂ ਮਿਲਾਪ ਤੇ ਸ੍ਵੈ-ਸਰੂਪ ਵਿਚ ਨਿਵਾਸ ਨਹੀਂ ਦਿਵਾ ਸਕਦੇ।

**ਵਿਆਖਿਆਕਾਰੀ ਦੇ ਮੁੱਖ ਲੱਛਣ/ਵਿਸ਼ੇਸ਼ਤਾਵਾਂ:**

**੧. ਮੰਗਲਾਚਰਣ ਦੀ ਵਿਆਖਿਆ:** ਨਿਹਾਲ ਸਿੰਘ ਸੂਰੀ ਮੰਗਲਾਚਰਣ ਨੂੰ ਸੱਤ ਭਾਗਾਂ ਵਿਚ ਰੱਖ ਕੇ ਵਿਆਖਿਆ ਕਰਦੇ ਹਨ। ਇਹ ਇਕਾਈ ਹਨ:

*੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥*

ਮੂਲ ਮੰਤ੍ਰ ਦੇ ਪਾਠ ਸਰੂਪ ਬਾਰੇ ਨਿਰਣਾ ਇਹ ਦਿੱਤਾ ਹੈ ਕਿ 'ਇਸ ਮੂਲ ਮੰਤ੍ਰ ਵਿਚ ਜੋ ਪਦ ਵਰਤੇ ਗਏ ਹਨ, ਉਹ ਸਾਰੇ ਦੇ ਸਾਰੇ ਦ੍ਵਤ ਪਦ, ਦੋ ਦੋ ਜੋੜਵੇਂ ਪਦ, ਮਿਸ਼ਰਤ ਪਦ ਹਨ, ਜਿਵੇਂ 'ਏਕ-ਓਅੰਕਾਰ' 'ਕਰਤਾ ਪੁਰਖੁ'ਆਦਿ।

'੧ਓ' ਦਾ ਉਚਾਰਨ 'ਏਕ ਓ ਅੰਕਾਰ' ਕੀਤਾ ਹੈ;

ਕਈ ਵਿਦਵਾਨ ਜਿੱਥੇ 'ਨਿਰਭਉ' 'ਨਿਰਵੈਰ' ਨੂੰ ਵੱਖਰੀ ਵੱਖਰੀ ਇਕਾਈ ਦੱਸ ਕੇ ਵਿਆਖਿਆ ਕਰਦੇ ਹਨ, ਉੱਥੇ ਗਿਆਨੀ ਜੀ ਇਸ ਨੂੰ ਇਕ ਇਕਾਈ ਹੀ ਮੰਨਦੇ ਹਨ।

'ਅਜੂਨੀ ਸੈਭੰ' ਨੂੰ ਇੱਕ ਇਕਾਈ ਦੱਸਦੇ ਹੋਏ ਵਿਆਖਿਆ ਕਰਦੇ ਹਨ ਕਿ 'ਅਜੂਨੀ' ਜੂਨਾਂ ਵਿਚ ਨਾ ਆਉਣ ਵਾਲਾ, ਜਨਮ ਮਰਨ ਬਿਹੀਨ, ਅਕਾਰਣ, ਅਕਾਰਣ ਦੇ ਸੰਸੇ ਦੀ ਨਿਵਿਰਤੀ ਲਈ ਸੈਭੰ ਲਿਖਿਆ ਹੈ ਕਿ ਉਹ ਆਪਣੇ ਆਪ ਤੋਂ ਪ੍ਰਕਾਸ਼ਮਾਨ ਚੇਤੰਨ ਸਰੂਪ ਸ੍ਵਯੰ ਪ੍ਰਕਾਸ਼ ਹੈ।

**੨. ਪਰਿਭਾਸ਼ਿਕ ਸ਼ਬਦਾਂ/ਸੰਕਲਪਾਂ ਦੀ ਵਿਆਖਿਆ:** ਗੁਰਮਤਿ ਭਾਉ ਪ੍ਰਕਾਸ਼ਨੀ ਟੀਕੇ ਵਿਚ ਪਰਿਭਾਸ਼ਿਕ ਸ਼ਬਦਾਂ/ਸੰਕਲਪਾਂ, ਜਿਵੇਂ: ਨਿਰਗੁਣ, ਭਵਜਲ, ਸਜਣ, ਅੰਮ੍ਰਿਤ ਵੇਲਾ ਸਾਰ, ਨਦਰਿ, ਭਰਮ, ਭਵਜਲ ਆਦਿ ਸ਼ਬਦਾਂ ਨੂੰ ਆਪਣੇ ਭਾਵਾਂ ਸਮੇਤ ਪਰਿਭਾਸ਼ਿਤ ਕੀਤਾ ਗਿਆ ਹੈ।

ਜਿਵੇਂ ਅੰਮ੍ਰਿਤ ਵੇਲਾ (ਪਹਿਰ ਰਾਤ ਰਹਿੰਦੀ ਦਾ ਵੇਲਾ)।

ਅਸਲੂ (ਸਿਧਾਂਤ), ਨਦਰਿ (ਅਕਾਲ ਦਾ ਪਸੰਦੀਦਾ, ਮਕਬੂਲ, ਨਜਰ), ਭਵਜਲ (ਭੈ ਸਾਗਰ),

ਅਕਾਲ ਦੇ ਥਾਪੇ ਨਿਵਾਜੇ ਸਤਿਗੁਰ ਸਾਧ (ਜਿਹੜੇ ਜੀਅ ਦਾਨ ਦੀ ਭਗਤੀ ਵਿਚ ਲਾ ਕੇ ਅਕਾਲ ਨਾਲ ਮਿਲਾ ਦਿੰਦੇ ਹਨ), ਨਿਰਗੁਣ (ਗੁਣਹੀਣਾ) ਆਦਿ ਭਾਵਨਾਤਮਕ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਗਿਆ ਹੈ।

**੩. ਸ਼ਬਦਾਂ ਦੇ ਇਤਿਹਾਸਿਕ ਹਵਾਲੇ:** ਨਿਹਾਲ ਸਿੰਘ ਸੂਰੀ ਦੀ ਵਿਆਖਿਆਕਾਰੀ ਵਿਚ ਖ਼ਾਸ ਵਿਸ਼ੇਸ਼ਤਾ ਇਹ ਹੈ ਕਿ ਇਨ੍ਹਾਂ ਨੇ ਸ਼ਬਦਾਂ ਦੀ ਵਿਆਖਿਆ ਤੋਂ ਪਹਿਲਾਂ ਉਸ ਸ਼ਬਦ ਸੰਬੰਧੀ ਇਤਿਹਾਸਿਕ ਹਵਾਲੇ ਦਿੱਤੇ ਹਨ ਜਿਵੇਂ:

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*

**ਸੂਚਨਾ:** ਸ੍ਰੀ ਗੁਰੂ ਅਰਜਨ ਦੇਵ ਜੀ ਜਦ ਉਹ ਤਾਏ ਦੇ ਪੁਤ੍ਰ ਦੇ ਵਿਆਹ ਪਰ ਪਿਤਾ ਜੀ ਦੇ ਭੇਜੇ ਲ਼ਾਹੌਰ ਗਏ ਸਨ ਤਾਂ ਉਨ੍ਹਾਂ ਦੀ ਆਗਿਆ ਅਨੁਸਾਰ ਸਿੱਖ ਧਰਮ (ਗੁਰੁ ਮਤਿ) ਪ੍ਰਚਾਰ ਲਈ ਉੱਥੇ ਹੀ ਠਹਿਰੇ ਰਹੇ ਸਨ। ਪਿਤਾ ਜੀ ਦੇ ਬਹੁਤ ਦੇਰ ਤਕ ਵਾਪਸ ਬੁਲਾ ਨਾ ਭੇਜਣ ਕਰਕੇ ਵਿਛੋੜ ਦੇ ਪੀੜਤ ਹੋ ਕੇ ਇਕ ਇਕ ਚਿੱਠੀ ਦੇ ਤੌਰ 'ਤੇ ਲਿਖ ਲਿਖ ਕੇ ਭੇਜੀਆਂ ਪਰ ਪਹਿਲੀਆਂ ਦੋ ਪ੍ਰਿਥੀਏ ਨੇ ਸਤਿਗੁਰ ਜੀ ਤਕ ਨ ਪੁੱਜਣ ਦਿੱਤੀਆਂ, ਤੀਜੀ ਜਦ ਪੁੱਜੀ ਤਾਂ ਸਤਿਗੁਰ ਜੀ ਨੇ ਉਸੀ ਵਕਤ ਭਾਈ ਬੁੱਢਾ ਜੀ ਆਦਿ ਪੰਜ ਸਿੱਖ ਭੇਜ ਕੇ ਲਾਹੌਰ ਵਾਪਸ ਮੰਗਵਾ ਲਿਆ .........।

ਇਸੀ ਤਰ੍ਹਾਂ ਕਈ ਸ਼ਬਦਾਂ ਦੇ ਇਤਿਹਾਸਿਕ ਹਵਾਲੇ ਪ੍ਰਾਪਤ ਹੁੰਦੇ ਹਨ। ਇਸ ਤਰ੍ਹਾਂ ਕਈ ਸ਼ਬਦਾਂ ਦੇ ਇਤਿਹਾਸਿਕ ਹਵਾਲੇ ਦੇ ਕੇ ਸ਼ਬਦ ਦੇ ਭਾਵਾਂ ਨੂੰ ਪੂਰੀ ਤਰਾਂ ਸਪੱਸ਼ਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

**੪. ਭਾਵਨਾਤਮਕ ਸ਼ਬਦਾਵਲੀ ਦਾ ਇਸਤੇਮਾਲ:** ਨਿਹਾਲ ਸਿੰਘ ਸੂਰੀ ਦੇ ਟੀਕੇ ਤੋਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਭਾਉ ਪ੍ਰਕਾਸ਼ਨੀ ਹੈ, ਭਾਵ ਇਸ ਵਿਚ ਭਾਵਾਂ ਨੂੰ ਸਹਿਜੇ ਹੀ ਪ੍ਰਗਟ ਕੀਤਾ ਗਿਆ ਹੈ। ਅਰਥਾਂ ਦੀ ਸ਼ਬਦਾਵਲੀ ਵਿਚ ਭਾਵਾਂ ਨੂੰ ਦੇਖਿਆ ਜਾ ਸਕਦਾ ਹੈ, ਜਿਵੇਂ:

ਜਿੱਥੇ ਪਰਮਾਤਮਾ, ਹਰਿ ਦਾ ਜ਼ਿਕਰ ਹੈ, ਉੱਥੇ ਪਰਮਾਤਮਾ ਦੀ ਥਾਂ, ਹੇ ਨਿਰੰਕਾਰ!, ਤੂ ਕਰਤਾ, ਕਰਤਾਰਪੁਰਖ ਜੀ!, ਹੇ ਸਚੇ ਸਤਿ ਸਰੂਪ ਜੀ, ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

**੫. ਬਾਣੀ ਸਿਰਲੇਖਾਂ ਦੀ ਵਿਆਖਿਆ :** ਨਿਹਾਲ ਸਿੰਘ ਸੂਰੀ ਜੀ ਨੇ ਗੁਰਬਾਣੀ ਦੀ ਵਿਆਖਿਆ ਕਰਦੇ ਹੋਏ ਸ਼ਬਦਾਂ ਦੇ ਨਾਲ ਸਿਰਲੇਖਾਂ ਦੀ ਵੀ ਵਿਆਖਿਆ ਕੀਤੀ ਹੈ।

- ਮੰਗਲਾਚਰਣ ਬਾਰੇ: ਮੂਲ ਮੰਤ੍ਰ ਨੂੰ ਬਾਣੀ ਦੇ ਪੂਰੇ ਸਿਰਲੇਖ ਨਾਲ ਜੋੜ ਕੇ ਦੱਸਣ ਦਾ ਜਤਨ ਕੀਤਾ ਹੈ ਅਤੇ ਵਿਆਖਿਆ ਕੀਤੀ ਗਈ ਹੈ।
- ਰਾਗਾਂ ਸੰਬੰਧੀ ਆਏ ਸਿਰਲੇਖਾਂ ਵਿਚ ਰਾਗ ਦੇ ਗਾਉਣ ਸੰਬੰਧੀ ਸਪੱਸ਼ਟ ਕੀਤਾ ਗਿਆ ਹੈ।

ਜਿਵੇਂ:

ਰਾਗ ਸਿਰੀ ਰਾਗੁ ਮਹਲਾ ਪਹਿਲਾ ੧ ਘਰੁ ੧॥

ਸਿਰੀ ਰਾਗ ਵਿਚ ਉਚਾਰਨ ਹੋਈ ਬਾਣੀ, ਸ੍ਰੀ ਮੁਖਵਾਕ ਪਾਤਸ਼ਾਹੀ ਪਹਿਲੀ, ਜਿਸ ਨੂੰ ਘਰ ੧ ਵਿਚ ਗਾਇਨ ਦੀ ਆਗਿਆ ਹੈ (ਘਰ ਸੁਰ ਦੇ ਟਿਕਾਣੇ ਦਾ ਨਾਮ ਹੈ)।

- ਬਾਣੀ ਸਿਰਲੇਖਾਂ ਦੇ ਭਾਵ ਅਤੇ ਉਸ ਦੀ ਬਣਤਰ, ਮਹੱਤਵ, ਇਤਿਹਾਸ ਅਤੇ ਕਿਧਰੇ ਕਿਧਰੇ ਉਥਾਨਕਾ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ।

ਜਿਵੇਂ ਸੁਖਮਨੀ ਸਾਹਿਬ ਬਾਣੀ ਵਿਚ 'ਸੁਖਮਨੀ' ਸਿਰਲੇਖ ਬਾਰੇ ਵਿਸਥਾਰ ਸਹਿਤ ਵਰਣਨ ਕੀਤਾ ਹੈ।

ਇਸੀ ਤਰ੍ਹਾਂ 'ਜਪੁ ਜੀ' ਬਾਣੀ ਦੇ ਸਿਰਲੇਖ ਦੇ ਮਹੱਤਵ ਬਾਰੇ ਦੱਸਿਆ ਗਿਆ ਹੈ।

**੬. ਉਚਾਰਨ ਸੰਕੇਤ:** ਨਿਹਾਲ ਸਿੰਘ ਸੂਰੀ ਜੀ ਦੇ ਟੀਕੇ ਵਿਚ ਪ੍ਰਾਪਤ ਉਚਾਰਨ ਸੰਕੇਤਾਂ ਤੋਂ ਪਤਾ ਚੱਲਦਾ ਹੈ ਕਿ :

'ੴ' ਦੇ ਉਚਾਰਨ ਕਰਨ ਸਮੇਂ '੧' ਦਾ ਉਚਾਰਨ 'ਏਕ' ਕੀਤਾ ਗਿਆ ਹੈ ਅਤੇ 'ੴ' ਦਾ ਉਚਾਰਨ 'ਓਅੰਕਾਰ'ਕੀਤਾ ਗਿਆ ਹੈ।

**੭. ਬਾਣੀ ਦੇ ਭਾਵਾਂ ਨੂੰ ਸਪੱਸ਼ਟ ਕਰਨਾ:** ਨਿਹਾਲ ਸਿੰਘ ਸੂਰੀ ਜੀ ਦੀ ਵਿਆਖਿਆਕਾਰੀ ਦਾ ਮੂਲ ਉਦੇਸ਼ ਬਾਣੀ ਦੇ ਭਾਵ ਸਪੱਸ਼ਟ ਕਰਨਾ ਹੈ। ਵਿਆਖਿਆਕਾਰ ਇਸ ਸੰਬੰਧੀ ਚੰਗੀ ਤਰ੍ਹਾਂ ਜਾਣੂ ਹੈ ਕਿ ਵਿਆਖਿਆਕਾਰੀ ਦਾ ਮੂਲ ਉਦੇਸ਼ ਕੇਵਲ ਸ਼ਬਦੀ ਅਰਥ ਕਰਨਾ ਨਹੀਂ ਬਲਕਿ ਔਖੇ ਪਦਾਂ ਦੇ ਸ਼ਬਦੀ ਅਰਥ ਕਰ ਕੇ ਗੂੜ੍ਹ ਭਾਵਾਂ ਨੂੰ ਖੋਲ੍ਹ ਕੇ ਦੱਸਣ ਦਾ ਯਤਨ ਕਰਨਾ ਹੈ।

ਨਿਹਾਲ ਸਿੰਘ ਜੀ ਆਪਣੇ ਟੀਕੇ ਵਿਚ ਦੂਜੇ ਵਿਦਵਾਨਾਂ ਦੇ ਆਏ ਕੁਝ ਵਿਚਾਰਾਂ ਦਾ ਵਿਰੋਧ ਵੀ ਕਰਦੇ ਪ੍ਰਤੀਤ ਹੁੰਦੇ ਹਨ ਅਤੇ ਉਨ੍ਹਾਂ ਦੇ ਸ਼ਾਬਦਾਂਤਿਕ ਲਗਾਂ ਮਾਤਰਾ ਦੇ ਸਿਧਾਂਤ ਨੂੰ ਅਪਰਵਾਨ ਕਰਦੇ ਹਨ।

ਉਨ੍ਹਾਂ ਨੇ ਕਈ ਥਾਵਾਂ 'ਤੇ ਦੂਸਰੇ ਵਿਦਵਾਨਾਂ ਦੁਆਰਾ ਕੀਤੇ ਅਰਥਾਂ ਦਾ ਜ਼ਿਕਰ ਵੀ ਕੀਤਾ ਹੈ।

੮. ਕਈ ਥਾਂਵਾਂ 'ਤੇ ਅਰਥਾਂ ਦੀ ਸਪੱਸ਼ਟਤਾ ਲਈ ਅੰਗਰੇਜ਼ੀ ਸ਼ਬਦਾਂ ਦਾ ਵੀ ਪ੍ਰਯੋਗ ਕੀਤਾ ਗਿਆ ਹੈ। ਇਹ ਸ਼ਬਦ ਜ਼ਿਆਦਾਤਰ ਫੁੱਟ ਨੋਟਾਂ, ਸੂਚਨਾਵਾਂ ਆਦਿ ਵਿਚ ਵਰਤੇ ਗਏ ਹਨ।

੯. ਨਿਹਾਲ ਸਿੰਘ ਸੂਰੀ ਨੇ ਸ਼ਬਦਾਂ ਦੀ ਵਿਆਖਿਆ ਕਰਦੇ ਸਮੇਂ ਤੁਕ ਵਾਰ ਵਿਆਖਿਆ ਕੀਤੀ ਹੈ, ਰਹਾਉ ਦੀ ਕੋਈ ਵੱਖਰੀ ਵਿਆਖਿਆ ਨਹੀਂ ਕੀਤੀ ਗਈ।

**ਵਿਆਖਿਆਕਾਰੀ:** ਨਿਹਾਲ ਸਿੰਘ ਸੂਰੀ ਜੀ ਦੀ ਵਿਆਖਿਆਕਾਰੀ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਨੇ ਪੂਰਾ ਜ਼ੋਰ ਜਪੁ ਜੀ ਸਾਹਿਬ ਉੱਪਰ ਹੀ ਲਗਾਇਆ ਹੈ। ਉਨ੍ਹਾਂ ਨੇ ਆਪਣੇ ਟੀਕੇ ਦੇ ਪਹਿਲੇ ਪੂਰਾ ਭਾਗ ਵਿਚ ਕੇਵਲ ਮੂਲ ਮੰਤਰ ਤੋਂ ਲੈ ਕੇ ਸੋਹਿਲੇ ਤਕ ਦੀ ਵਿਆਖਿਆ ਕੀਤੀ ਹੈ। ਜਿਸ ਤੋਂ ਸਹਿਜੇ ਹੀ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ ਗੁਰਬਾਣੀ ਦੇ ਹਰ ਸ਼ਬਦ ਦੇ ਭਾਵਾਂ ਨੂੰ ਖੋਲ੍ਹ ਕੇ ਦਰਸਾਇਆ ਹੈ। ਜਪੁਜੀ ਸਾਹਿਬ ਦੀ ਹਰ ਪਉੜੀ ਦੇ ਅਰਥ ਦਾ ਵਿਸਥਾਰ ਕੀਤਾ ਗਿਆ ਹੈ। ਪਉੜੀ ਦੇ ਸਮੁੱਚੇ ਭਾਵ ਨੂੰ ਪਹਿਲਾਂ ਇਕ ਪੈਰ੍ਹੇ ਵਿਚ ਦੱਸਿਆ ਗਿਆ ਹੈ। ਪਉੜੀ ਦੀ ਵਿਆਖਿਆ ਕਰਦੇ ਹੋਏ ਵੱਖਰੇ-ਵੱਖਰੇ ਪ੍ਰਮਾਣ ਦੇ ਕੇ ਸਪੱਸ਼ਟ ਕੀਤਾ ਗਿਆ ਹੈ। ਜਿਵੇਂ:

**ਪਹਿਲੀ ਪਉੜੀ**

ਸੂਚਨਾ-ਸ੍ਰੀ ਸਤਿਗੁਰ ਜੀ ਇਸ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਉਸ ਸਮੇਂ ਦੇ ਸਮੂਹ ਪ੍ਰਚਲਿਤ ਧਰਮਾਂ ਵਿਚ ਰੱਬ ਦੇ ਹਜੂਰ ਸਚਿਆਰ ਠਹਿਰਾਏ ਜਾਣ ਲਈ ਕਮਾਏ ਜਾਂਦੇ ਸਾਧਨਾਂ, ਅਰਥਾਤ

(੧) ਸੋਚ, ਪਵਿਤ੍ਰਤਾ, ਤੀਰਥ ਸਨਾਨ, ਉਜ਼ੂ, ਗੁਸਲ ਆਦਿ; (੨) ਮੌਨ ਸਾਧਨ, ਚੁਪ ਵੱਟ ਬੈਠਣ, ਸਮਾਧੀ ਲਾਵਣ ਆਦਿ; (੩) ਭੁਖੇ ਰਹਿਣਾ, ਅੰਨ ਦਾ ਤਿਆਗ, ਰੋਜੇ ਵਰਤ ਰੱਖਣੇ ਅਤੇ (੪) ਚੁੰਚ ਗਿਆਨ, ਫੋਕੀਆਂ ਫਿਲਾਸਫੀਆਂ ਦੀਆਂ ਚਤੁਰਾਈਆਂ ਆਦਿ, ਨੂੰ ਮਨੋਰਥ ਸਿਧੀ ਲਈ, ਉੱਕੇ ਹੀ ਨਿਸਫਲ ਦੱਸਦੇ ਹਨ, ਜਿਸ ਪਰ ਪ੍ਰਸ਼ਨ ਉਠਦਾ ਹੈ ਕਿ ਭਾਈ ਜੇਕਰ ਇਹ ਸਮੂਹ ਨਿਸਫਲ ਹੈ ਤਾਂ ਮਨੋਰਥ ਸਿਧੀ ਲਈ ਕਿਹੜਾ ਸਾਧਨ ਸਫਲ ਹੈ, ਜਿਸ ਦੀ ਕਮਾਈ ਦੁਆਰਾ ਜੀਵ ਰੱਬ ਦੇ ਹਜ਼ੂਰ ਵਿਚ ਸਚਿਆਰ ਠਹਿਰ ਸਕੇ ਅਤੇ ਕੂੜ ਦਾ ਪੜਦਾ ਅੰਦਰੋਂ ਟੁੱਟ ਜਾਵੇ? ਇਹ ਪ੍ਰਸ਼ਨ ਦਾ ਉੱਤਰ ਨਾਲ ਲਿਖਦੇ ਹਨ:

*(੧) ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

*(੨)ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥*

*.............................................॥*

ਨਿਹਾਲ ਸਿੰਘ ਸੂਰੀ ਨੇ ਇਸ ਵਿਚ ਪਹਿਲੀ ਤੁਕ ਦਾ ਅਰਥ ਕਰਨ ਸਮੇਂ ੨-੩ ਪ੍ਰਮਾਣ ਦਿੱਤੇ ਹਨ। ਸਾਰੇ ਪ੍ਰਮਾਣ ਗੁਰਬਾਣੀ ਵਿੱਚੋਂ ਹੀ ਦਿੱਤੇ ਹਨ। ਜਪੁਜੀ

ਸਾਹਿਬ ਦੀਆਂ '੨੦' ਪਉੜੀਆਂ ਤਕ ਹਰ ਪਉੜੀ ਵਿਚ ਦਰਜ ਹਰ ਤੁਕ ਦੇ ਵੱਖ-ਵੱਖ ਉਪਦੇਸ਼ਾਂ/ਅਰਥਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਿਛਲੀ ਪਉੜੀ ਦੇ ਅਰਥਾਂ ਨੂੰ ਅਗਲੀ ਪਉੜੀ ਨਾਲ ਜੋੜ ਕੇ ਅਰਥ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ।

ਅਰਥ ਕਰਨ ਸਮੇਂ ਅਰਥਾਂ ਦੀ ਬਣਤਰ '੨' ਤਰ੍ਹਾਂ ਦੀ ਰੱਖੀ ਹੈ। ਜਿਵੇਂ:

ਜਪੁਜੀ ਸਾਹਿਬ ਦੀਆਂ '੨੦' ਪਉੜੀਆਂ (ਪਹਿਲੀ ਸੈਂਚੀ) ਵਿਚ ਹਰ ਤੁਕ ਨੂੰ ਇਕਾਈ ਵਿਚ ਵੰਡ ਕੇ ਅਰਥ ਕੀਤੇ ਗਏ ਹਨ ਅਤੇ ਬਾਕੀ ਬਾਣੀ ਦੇ ਅਰਥ ਲੜੀਬੱਧ ਤਰੀਕਾ ਜਾਂ ਪੈਰ੍ਹੇ ਰੂਪ ਵਿਚ ਕੀਤੀ ਗਈ ਹੈ। ਰਾਗਾਤਮਕ ਬਾਣੀ ਵਿਚ ਅਰਥਾਂ ਦੀ ਸਪੱਸ਼ਟਤਾ ਲਈ ਪ੍ਰਮਾਣਾਂ ਦੀ ਵਰਤੋਂ ਨਹੀਂ ਕੀਤੀ ਗਈ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ ਸਾਰਾ ਜੋਰ ਜਪੁ ਜੀ ਸਾਹਿਬ ਉੱਪਰ ਹੀ ਦਿੱਤਾ ਹੈ? ਬਾਕੀ ਬਾਣੀ ਦੇ ਅਰਥ ਚਲੰਤ ਕਿਸਮ ਦੇ ਹਨ।

ਨਿਹਾਲ ਸਿੰਘ ਸੂਰੀ ਜੀ ਦੇ 'ਸ੍ਰੀ ਗੁਰੂਮਤਿ ਭਾਉ ਪ੍ਰਕਾਸ਼ਨੀ ਟੀਕੇ' ਵਿੱਚੋਂ ਕੁਝ ਉਦਾਹਰਨ ਦੇ ਕੇ ਉਨ੍ਹਾਂ ਦੀ ਵਿਆਖਿਆ ਸ਼ੈਲੀ ਅਤੇ ਵਿਚਾਰ ਭਾਵਾਂ ਬਾਰੇ ਹੋਰ ਚਾਨਣਾ ਪਾਉਣ ਦਾ ਯਤਨ ਕਰਦੇ ਹਾਂ :

ਜਪੁ ਜੀ ਦੀ ਪਉੜੀ ਦੂਜੀ

ਪਉੜੀ ਦੂਜੀ

[੧੧]ਸੂਚਨਾ

ਪਿਛਲੀ ਪਉੜੀ ਵਿਚ ਸਚਿਆਰ ਬਣਨ ਅਤੇ ਅੰਦਰਹੁ ਕੂੜ ਦੇ ਪੜਦੇ ਨੂੰ ਦੂਰ ਕਰ ਲੈਣ ਦਾ ਕੇਵਲ ਸਾਧਨ 'ਹੁਕਮਿ ਰਜਾਈ ਚਲਣਾ' ਦੱਸਿਆ ਹੈ। ਹੁਣ ਇਸ ਪਉੜੀ ਵਿਚ ਅਕਾਲ ਦੇ ਹੁਕਮ ਦਾ ਕੁਝ ਕੁ ਵੇਰਵਾ ਵਰਣਨ ਕਰਕੇ ਦ੍ਰਿੜ੍ਹ ਕਰਾਂਵਦੇ ਹਨ ਕਿ ਨਿਰੰਕਾਰ ਦਾ ਹੁਕਮ ਸਮੁੱਚਾ, ਪੂਰਨ (ਮੁਕੰਮਲ ਤੌਰ ਪਰ) ਕਿਸੀ ਪਾਸੋਂ ਵੀ ਵਰਣਨ ਨਹੀਂ ਕੀਤਾ ਜਾ ਸਕਦਾ, ਅੰਤ ਵਿਚ ਉਨ੍ਹਾਂ ਦੀ ਪਰਖ ਦੀ ਕਸਉਟੀ ਦੱਸਦੇ ਹਨ ਕਿ ਜਿਹੜੇ ਸੱਚੇ ਤੇ ਸੁੱਚੇ ਅਕਾਲ ਪੁਰਖ, ਏਕੰਕਾਰ ਦੇ ਹੁਕਮ ਅੰਦਰ ਚੱਲਦੇ ਹਨ:

॥ਪਉੜੀ॥ (੧) ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ (੨) ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ (੩) ਹੁਕਮੀ ਉਤਮੁ ਨੀਚੁ ਹੁਕਮਿ ਲਿਖ ਦੁਖ ਸੁਖ ਪਾਈਅਹਿ ॥ (੪) ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ (੫) ਹੁਕਮੈ ਅੰਦਰਿ ਸਭੁ ਕੋਇ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

(੧) ਏਕ-ਓਅੰਕਾਰ ਪਾਰਬ੍ਰਹਮ ਸ੍ਰੀ ਕਰਤਾ ਪੁਰਖ ਜੀ ਦੇ ਹੁਕਮ ਕਰ ਕੇ ਹੀ ਸਮੂਹ ਅਕਾਰ ਹੁੰਦੇ ਹਨ-ਪਰ ਅਕਾਲ ਪੁਰਖ ਸ੍ਰੀ ਵਾਹਿਗੁਰੂ ਜੀ ਕਾ ਹੁਕਮ, ਕਹਿਆ

ਨਹੀਂ ਜਾਂਦਾ, ਵਰਣਨ ਨਹੀਂ ਹੋ ਸਕਦਾ, ਭਾਵ ਅਕਥਨੀਯ ਹੈ:

*ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਸਕੈ ਕੋਇ॥*
*ਜੇ ਸਉ[੧੨] ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥*

ਕਾਰਨ ਇਹ ਹੈ ਕਿ:

*ਕੀਮਤਿ ਕਿਨੈ ਨ ਪਈਆ॥*
*ਸਭਿ ਸੁਣਿ ਸੁਣਿ ਆਖਹਿ ਸੋਇ॥* *(ਸਿਰੀ ਰਾਗ ਮ:੧)*

ਕਿਉਂ ਜੋ ਸਾਰੇ ਸੁਣੀ ਸੁਣਾਈ ਕਹਿੰਦੇ ਹਨ:

*ਸੁਣਿ ਵਡਾ ਆਖੈ ਸਭੁ ਕੋਇ॥*

ਤੇ ਸੁਣੀ ਕਹਿਣ ਵਾਲੇ ਉਤਨਾ ਹੀ ਕਹਿ ਸਕਦੇ ਹਨ ਜਿਤਨੀ ਸੁਣੀ ਹੈ।

*ਜੇਤਾ ਸੁਨਹਿ ਤੇਤਾ ਬਖਿਆਨਹਿ॥*

ਪਰ ਅਕਾਲ ਕਿਤਨਾ ਵੱਡਾ ਹੋ ਸਕਦਾ ਹੈ ਓਹੋ ਹੀ ਜਾਣਦੇ ਹਨ ਜਿਨ੍ਹਾਂ ਉਸ ਨੂੰ ਡਿਠਾ ਹੋਵੇ।

*ਕੇਵਡੁ ਵਡਾ ਡੀਠਾ ਹੋਇ॥* *(ਆਸਾ ਮ: ੧)*

(੨) ਅਕਾਲ[੧੩] ਦੇ ਹੁਕਮ ਕਰ ਹੀ ਹੋਂਦੇ ਹਨ, ਸਮੂਹ ਸਥਾਵਰ, ਜੰਗਮ, ਜੀਵ ਤੇ ਹੁਕਮ ਕਰ ਹੀ ਜੀਵਾਂ ਨੂੰ ਵਡਿਆਈ (ਮੁਕਤੀ ਆਦਿ ਦੀ) ਮਿਲਦੀ ਹੈ।

(੩) ਅਕਾਲ ਦੇ ਹੁਕਮ ਕਰ ਹੀ ਇਕ ਕੋਈ ਉੱਤਮ ਤੇ ਇਕ ਕੋਈ ਨੀਚ ਹੋਂਦੇ ਹਨ।

*ਮਤਿ[੧੪] ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥*
*ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥*
*ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥*

*(ਸਲੋਕ ਮ:੧, ਮਾਝ ਦੀ ਵਾਰ)*

ਹੁਕਮ ਕਰ ਹੀ ਲਿਖਿਆ ਦੁਖ ਸੁਖ ਪਾਂਵਦੇ ਹਨ।

ਅਕਾਲੀ ਨਿਹਾਲ ਸਿੰਘ ਸੂਰੀ ਜੀ ਦੀ ਵਿਆਖਿਆ ਦੀ ਪਹੁੰਚ ਤੋਂ ਸਹਿਜੇ ਜੀ ਵਿਆਖਿਆ ਦੇ ਅਸੀਮ ਉਦੇਸ਼ 'ਭਾਵ ਪ੍ਰਕਾਸ਼ਨ' ਦਾ ਰੂਪ ਸਪੱਸ਼ਟ ਹੁੰਦਾ ਹੈ। ਉਨ੍ਹਾਂ ਦੇ ਵਿਚਾਰ ਅਨੁਸਾਰ ਕੋਈ ਵਿਰਲਾ ਗੁਰਮੁਖਿ ਹੀ ਬਾਣੀ ਦੇ ਅਰਥਾਂ ਨੂੰ ਤੇ ਵਿਚਾਰਾਂ ਨੂੰ ਕਮਾ ਸਕੇਗਾ। ਬਾਣੀ ਦਾ ਅਰਥਾਵਣਾ ਬਹੁਤ ਕਠਨ ਹੈ।

**ਹਵਾਲੇ :**

੧. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਭਾਗ ੨, ਪੰਨਾ ੫੩.

੨. ਗੁਰਮੇਲ ਸਿੰਘ, (ਡਾ.), *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਇਤਿਹਾਸ ਅਤੇ ਮੁਲਾਂਕਣ*, ਪਬਲੀਕੇਸ਼ਨ

ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੨੩.

੩. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਭਾਗ ੨, ਪੰਨਾ ੫੪.

੪. ਰਤਨ ਸਿੰਘ ਜੱਗੀ, *ਸਿੱਖ ਪੰਥ ਵਿਸ਼ਵਕੋਸ਼,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਭਾਗ ੨, ਪੰਨਾ ੯੬੯.

੫. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ ੨੪੭੫.

੬. ਬਲਵੰਤ ਸਿੰਘ, (ਢਿੱਲੋਂ) *ਗੁਰਬਾਣੀ : ਵਿਆਖਿਆ ਅਤੇ ਵਿਆਖਿਆ ਸ਼ਾਸਤਰ,* ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ, ਪੰਨਾ ੮੩.

੭. ਇਹ ਟੀਕਾ ੫ ਭਾਗਾਂ ਵਿਚ (ਰਾਮਕਲੀ ਰਾਗ ਵਿਚ ਮੌਜੂਦ ਭਗਤ ਬੇਣੀ ਜੀ ਦੇ ੯ ਪਦਿਆਂ ਤਕ) ੯੭੪ ਅੰਕ ਤਕ ਦੀ ਵਿਆਖਿਆ ਦੀਆਂ ਪੋਥੀਆਂ ਪੰਜਾਬੀ ਯੂਨੀਵਰਸਿਟੀ ਦੇ ਭਾਈ ਮੋਹਨ ਸਿੰਘ ਵੈਦ ਸੈਕਸ਼ਨ ਵਿਚ ਮੌਜੂਦ ਹਨ।

੮. ਰਤਨ ਸਿੰਘ ਜੱਗੀ, *ਅਰਥ-ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ,* ਆਰਸੀ ਪਬਲਿਸ਼ਰਜ਼, ਦਿੱਲੀ, ੨੦੦੭, ਪੰਨਾ ੨੩.

੯. ਨਿਹਾਲ ਸਿੰਘ ਸੂਰੀ, *ਸ੍ਰੀ ਗੁਰੂਮਤਿ ਭਾਉ ਪ੍ਰਕਾਸ਼ਨੀ ਟੀਕਾ,* ਜਿਲਦ ਪਹਿਲੀ, ਸੈਂਚੀ ਪਹਿਲੀ, ਪੰਨਾ ੩.

੧੦. ਤਾਰਨ ਸਿੰਘ, (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੨੭੨.

੧੧. ਨਿਹਾਲ ਸਿੰਘ ਸੂਰੀ (ਅਕਾਲੀ), *ਸ੍ਰੀ ਗੁਰੂਮਤਿ ਭਾਉ ਪ੍ਰਕਾਸ਼ਨੀ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ,* ਕਲਗੀਧਰ ਪ੍ਰੈੱਸ, ਰਾਵਲਪਿੰਡੀ, ੧੯੩੦, ਪੰਨਾ ੩੮-੩੯.

੧੨. ਸ਼ਾਇਰ-ਕਵੀ

੧੩. ਗੁਰਮਤਿ ਵਿਚ ਜੀਵ ਨੂੰ ਅਕਾਲ ਦੀ ਕ੍ਰਿਤ ਮੰਨਦੇ ਹਨ, ਅਨਾਦੀ ਨਹੀਂ।

੧੪. ਮਤਿ-ਜੀਵ

■

# ਕਿਰਤ ਕਰੋ, ਨਾਮ ਜਪੋ, ਵੰਡ ਛਕੋ

*ਅਗਸਤ ੨੦੨੧ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਗੁਰਧਾਮ

*-ਡਾ. ਪਰਮਵੀਰ ਸਿੰਘ**

**ਮਿਰਜ਼ਾਪੁਰ :** ਉੱਤਰ ਪ੍ਰਦੇਸ਼ ਦਾ ਇਹ ਨਗਰ ਜ਼ਿਲ੍ਹੇ ਦਾ ਦਰਜਾ ਰੱਖਦਾ ਹੈ। ਗੁਰਦੁਆਰਾ ਪੱਕੀ ਸੰਗਤ, ਅਲਾਹਾਬਾਦ ਤੋਂ ਨੈਨੀ ਰਾਹੀਂ ਇਹ ਅਸਥਾਨ ੯੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਧਾਮ ਸੁਸ਼ੋਭਿਤ ਹਨ।

**੧. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ :** ਮਿਰਜ਼ਾਪੁਰ ਵਿਖੇ ਗੰਗਾ ਨਦੀ ਦੇ ਕੰਢੇ ਇਹ ਅਸਥਾਨ ਨਰਾਇਣ ਘਾਟ, ਤ੍ਰਿਮੁਹਾਨੀ ਵਿਖੇ ਸਥਿਤ ਹੈ। ਇਸ ਨੂੰ ਸ੍ਰੀ ਨਿਰਮਲ ਸੰਗਤ ਵੀ ਕਿਹਾ ਜਾਂਦਾ ਹੈ। ਇਹ ਅਸਥਾਨ ਨਿਰਮਲ ਸੰਪ੍ਰਦਾਇ ਦੇ ਪ੍ਰਬੰਧ ਅਧੀਨ ਹੈ। ਇਸ ਅਸਥਾਨ ਦੇ ਸੇਵਾਦਾਰਾਂ ਦੀ ਲੜੀ ਬਾਬਾ ਰਣ ਸਿੰਘ ਤੋਂ ਦੇਖਣ ਨੂੰ ਮਿਲਦੀ ਹੈ। ੧੯੦੩ ਈ. ਵਿਚ ੧੩੫ ਸਾਲ ਦੀ ਉਮਰ ਵਿਚ ਇਹ ਅਕਾਲ ਚਲਾਣਾ ਕੀਤੇ ਸਨ ਅਤੇ ੯੦ ਸਾਲ ਇਨ੍ਹਾਂ ਨੇ ਇਸ ਅਸਥਾਨ ਦੀ ਸੇਵਾ ਕੀਤੀ ਸੀ। ਇਨ੍ਹਾਂ ਤੋਂ ਬਾਅਦ ਮਹੰਤ ਸਤਿਨਾਮ ਸਿੰਘ ਜੀ (੧੯੦੩-੧੯੫੦ ਈ.), ਮਹੰਤ ਸਾਧੂ ਸਿੰਘ ਜੀ (੧੯੫੦-੧੯੫੨ ਈ.), ਬਾਬਾ ਨਰਾਇਣ ਸਿੰਘ ਜੀ (੧੯੫੨-੧੯੬੦ ਈ.), ਮਹੰਤ ਹਕੀਕਤ ਸਿੰਘ ਜੀ ਅਰਵਿੰਦ (੧੯੬੦-੧੯੬੨ ਈ.) ਅਤੇ ਮਹੰਤ ਕਰਮ ਸਿੰਘ ਜੀ 'ਕਰਮਵੀਰ' (੧੯੬੨-੧੯੮੪ ਈ.)। ੩੧ ਅਕਤੂਬਰ, ੧੯੮੪ ਈ. ਨੂੰ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਹੋਏ ਸਿੱਖ ਕਤਲ-ਏ-ਆਮ ਦੌਰਾਨ ਮਹੰਤ ਕਰਮ ਸਿੰਘ ਜੀ ਅਲਾਹਾਬਾਦ ਦੇ ਨਿਰਮਲ ਪੰਚਾਇਤੀ ਅਖਾੜੇ ਦੀ ਪਵਿੱਤਰਤਾ ਕਾਇਮ ਕਰਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ ਸਨ। ਇਨ੍ਹਾਂ ਤੋਂ ਬਾਅਦ ੬ ਜਨਵਰੀ, ੧੯੮੫ ਤੋਂ ਇਨ੍ਹਾਂ ਦੇ ਸ਼ਿਸ਼ ਮਹੰਤ ਸ਼ਯਾਮ ਸੁੰਦਰ ਸਿੰਘ ਸ਼ਾਸਤਰੀ ਜੀ ਇਸ ਅਸਥਾਨ ਦੀ ਸੇਵਾ-ਸੰਭਾਲ ਕਰ ਰਹੇ ਹਨ।

ਮਹੰਤ ਸ਼ਯਾਮ ਸੁੰਦਰ ਸਿੰਘ ਸ਼ਾਸਤਰੀ ਜੀ ਦੱਸਦੇ ਹਨ ਕਿ ਇੱਥੇ ਦਰਬਾਰ ਸਾਹਿਬ ਵਾਲੇ ਅਸਥਾਨ 'ਤੇ ਤ੍ਰਿਵੇਣੀ ਰੁੱਖ ਮੌਜੂਦ ਸਨ ਅਤੇ ਇਨ੍ਹਾਂ ਦੇ ਹੇਠਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਡੇਰਾ ਕੀਤਾ ਸੀ। ਗੁਰੂ ਜੀ ਦੇ ਇਸ ਅਸਥਾਨ ਤੋਂ ਚਲੇ ਜਾਣ ਉਪਰੰਤ ਸਥਾਨਕ ਸੰਗਤ ਇਸ ਅਸਥਾਨ 'ਤੇ ਇਕੱਤਰ ਹੁੰਦੀ ਸੀ। ਲੰਮਾ ਸਮਾਂ ਇਸੇ ਤਰ੍ਹਾਂ ਚੱਲਦਾ ਰਿਹਾ ਫਿਰ ਬਨਾਰਸ ਤੋਂ ਬਾਬਾ ਰਣ ਸਿੰਘ ਜੀ ਨੇ ਆ ਕੇ ਇਸ ਅਸਥਾਨ ਦੀ ਸੇਵਾ-ਸੰਭਾਲ ਅਰੰਭ ਕੀਤੀ। ਉਨ੍ਹਾਂ ਨੇ ਗੁਰੂ ਜੀ ਦੀ ਯਾਦ ਵਿਚ ਇਕ ਥੜ੍ਹਾ ਬਣਵਾਇਆ ਅਤੇ ਉਸ 'ਤੇ ਗੁਰੂ ਜੀ ਦੀ ਯਾਦ ਵਿਚ ਚਰਨ ਪਾਦੁਕਾ ਬਣਵਾ ਕੇ ਰੱਖ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਦਿੱਤੀਆਂ। ਇਨ੍ਹਾਂ ਨੇ ਹੀ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਉਤਾਰਾ ਕਰਵਾਇਆ ਅਤੇ ਉਸ ਦਾ ਇਸ ਅਸਥਾਨ 'ਤੇ ਪ੍ਰਕਾਸ਼ ਕੀਤਾ। ਲੱਗਭਗ ੧੦੦ ਸਾਲ ਤਕ ਉਸੇ ਬੀੜ ਦਾ ਇੱਥੇ ਪ੍ਰਕਾਸ਼ ਹੁੰਦਾ ਰਿਹਾ। ਇਹ ਬੀੜ ਹਾਲੇ ਵੀ ਇਸ ਅਸਥਾਨ 'ਤੇ ਸੰਭਾਲ ਕੇ ਰੱਖੀ ਹੋਈ ਹੈ। ਬਾਬਾ ਸਤਿਨਾਮ ਸਿੰਘ ਜੀ ਨੇ ਇਸ ਅਸਥਾਨ 'ਤੇ ਮੌਜੂਦਾ ਇਮਾਰਤ ਦੀ ਉਸਾਰੀ ਕਰਵਾਈ ਸੀ। ਇਹ ਵੈਦ ਸਨ ਅਤੇ ਰਾਜ ਮਿਸਤਰੀ ਦਾ ਕੰਮ ਵੀ ਜਾਣਦੇ ਸਨ। ਇਨ੍ਹਾਂ ਨੇ ਆਪ ਹੀ ਸੰਗਤ ਦੇ ਸਹਿਯੋਗ ਨਾਲ ਇਹ ਇਮਾਰਤ ਤਿਆਰ ਕਰਵਾਈ ਸੀ। ਦਰਬਾਰ ਹਾਲ ਵਿਚ ਪ੍ਰਕਾਸ਼ ਅਸਥਾਨ 'ਤੇ ਸੰਗਮਰਮਰ ਦਾ ਫਰਸ਼ ਲੱਗਿਆ ਹੋਇਆ ਹੈ ਜਿਸ 'ਤੇ ਸੰਮਤ ੧੯੯੨ (ਸੰਨ ੧੯੩੫) ਉਕਰਿਆ ਹੋਇਆ ਹੈ।

ਮਹੰਤ ਕਰਮ ਸਿੰਘ ਜੀ 'ਕਰਮਵੀਰ' ਨੇ ਇਸ ਗੁਰਧਾਮ ਦੀ ਦਿੱਖ ਨੂੰ ਸੁੰਦਰ ਬਣਾਉਣ ਲਈ ਵਿਸ਼ੇਸ਼ ਉਪਰਾਲੇ ਕੀਤੇ ਸਨ। ਇਸ ਅਸਥਾਨ ਦੇ ਆਲੇ-ਦੁਆਲੇ ਦੇ ਘਰ ਖਰੀਦ ਕੇ ਇਸ ਦਾ ਚੁਗਿਰਦਾ ਖੁੱਲ੍ਹਾ ਕੀਤਾ ਗਿਆ। ਖਰੀਦੀ ਗਈ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ। ਗੁਰੂ ਸਾਹਿਬਾਨ ਦੁਆਰਾ ਭੇਜੇ ਗਏ ਹੁਕਮਨਾਮੇ ਅਤੇ ਹੋਰ ਪੋਥੀਆਂ ਵੀ ਇਸ ਅਸਥਾਨ 'ਤੇ ਮੌਜੂਦ ਸਨ ਪਰ ੧੯੮੪ ਦੇ ਘਟਨਾਕ੍ਰਮ ਦੌਰਾਨ ਇੱਥੇ ਬਹੁਤ ਹੁੱਲੜਬਾਜ਼ੀ ਹੋਈ। ਲੱਗਭਗ ੧੫ ਦਿਨ ਇਹ ਗੁਰਧਾਮ ਬੰਦ ਰਿਹਾ ਪਰ ਤਰਨਤਾਰਨ ਦੇ ਢੋਟੀਆਂ ਪਿੰਡ ਤੋਂ ਸ. ਰਣਜੀਤ ਸਿੰਘ (ਗਿੱਲ) ਦੇ ਯਤਨਾਂ ਸਦਕਾ ਇਹ ਗੁਰਧਾਮ ਫਿਰ ਸਿੱਖਾਂ ਦੇ ਹੱਥ ਆਇਆ ਅਤੇ ਹੌਲੀ-ਹੌਲੀ ਇੱਥੇ ਪੁਰਾਤਨ ਮਰਯਾਦਾ ਕਾਇਮ ਹੋ ਗਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੁਰਾਤਨ ਸਰੂਪ ਸ਼ਰਾਰਤੀ ਚੁੱਕ ਕੇ ਲੈ ਗਏ ਸਨ ਜਿਹੜਾ ਕਿ ਪੰਜ ਸਾਲ ਬਾਅਦ ਦੁਬਾਰਾ ਮਿਲ ਗਿਆ ਪਰ ਗੁਰੂ ਸਾਹਿਬਾਨ ਵੱਲੋਂ ਇੱਥੋਂ ਦੀ ਸੰਗਤ ਦੇ ਨਾਂ ਭੇਜੇ ਹੁਕਮਨਾਮੇ ਅਤੇ ਹੋਰ ਪੋਥੀਆਂ ਪ੍ਰਾਪਤ ਨਹੀਂ ਹੋ ਸਕੀਆਂ।

ਲੱਗਭਗ ੭੦੦ ਗਜ਼ ਜਗ੍ਹਾ 'ਤੇ ਗੁਰਦੁਆਰਾ ਸਾਹਿਬ ਦਾ ਦਰਬਾਰ ਹਾਲ, ਮਹੰਤ ਜੀ ਦੀ ਰਿਹਾਇਸ਼ ਅਤੇ ਰਸੋਈ ਬਣੀ ਹੋਈ ਹੈ। ਇਸ ਦੇ ਸਾਮ੍ਹਣੇ ਹੀ ਮਹੰਤ ਜੀ ਨੇ ੩੫੦ ਗਜ਼ ਜ਼ਮੀਨ ਹੋਰ ਖਰੀਦੀ ਹੈ ਤਾਂ ਕਿ ਲੰਗਰ ਹਾਲ ਅਤੇ ਕੁਝ ਰਿਹਾਇਸ਼ੀ ਕਮਰੇ ਤਿਆਰ ਕੀਤੇ ਜਾ ਸਕਣ। ਇਹ ਗੁਰਦੁਆਰਾ ਸਾਹਿਬ ਮਿਰਜ਼ਾਪੁਰ ਦੀਆਂ ਤੰਗ ਗਲੀਆਂ ਵਿਚ ਹੈ, ਚਾਰ ਪਹੀਆ ਸਵਾਰੀ ਬਾਹਰਲੀ ਸੜਕ 'ਤੇ ਬਜ਼ਾਰ ਤਕ ਹੀ ਜਾ ਸਕਦੀ ਹੈ।

ਮਿਰਜ਼ਾਪੁਰ ਵਿਖੇ ਇਸ ਗੁਰਧਾਮ ਤੋਂ ਲੱਗਭਗ ੪ ਕਿਲੋਮੀਟਰ ਦੀ ਦੂਰੀ 'ਤੇ ਲੰਕਾ ਪਹਾੜੀ 'ਤੇ ਵਾਹਗੁਰੂ ਕੁਟੀਆ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਾ ਸ੍ਰੀ ਚੰਦ ਜੀ ਦੀ ਚਰਨ ਛੋਹ ਪ੍ਰਾਪਤ ਦੱਸਿਆ ਜਾਂਦਾ ਹੈ। ਇੱਥੇ ਇਕ ਪੁਰਾਤਨ ਕੁਟੀਆ ਦੇ ਟੀਨ ਦੇ ਗਲ ਰਹੇ ਸ਼ੈਡਾਂ 'ਤੇ ---ਸਤਿਗੁਰ ਪ੍ਰਸਾਦ ਸ੍ਰੀ ਵਾਹਗੁਰੂ ਲਿਖਿਆ

ਹੋਇਆ ਹੈ। ਇਸ ਦੇ ਨੇੜੇ ਹੀ ਇਕ ਪੁਰਾਤਨ ਖੂਹ ਹੈ ਜਿਸ 'ਤੇ ਸੰਮਤ ੧੬੩੯ (ਸੰਨ ੧੫੮੨) ਉਕਰਿਆ ਹੋਇਆ ਹੈ।

**੨. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਨੌਵੀਂ ਪਾਤਸ਼ਾਹੀ, ਛੋਟਾ ਮਿਰਜ਼ਾਪੁਰ:** ਇਸ ਅਸਥਾਨ ਨੂੰ ਮਿਰਜ਼ਾਪੁਰ ਖੁਰਦ ਵੀ ਕਹਿੰਦੇ ਹਨ। ਇਹ ਅਸਥਾਨ ਬਨਾਰਸ ਤੋਂ ੧੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਅਹਰੌਰਾ ਤੋਂ ਬਨਾਰਸ ਵਾਪਸ ਆਉਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ 'ਤੇ ਆਏ ਸਨ। ਗੁਰੂ ਜੀ ਨੇ ਇੱਥੇ ਇਕ ਬਾਗ਼ ਵਿਚ ਡੇਰਾ ਕੀਤਾ ਸੀ ਜਿੱਥੇ ਹੁਣ ਬਚਿਆ ਹੋਇਆ ਪੁਰਾਤਨ ਕਮਰਾ ਖੰਡਰ ਦਾ ਰੂਪ ਧਾਰਨ ਕਰ ਗਿਆ ਹੈ। ਜਦੋਂ ਗੁਰੂ ਜੀ ਇੱਥੇ ਪੁੱਜੇ ਤਾਂ ਇਕ ਸਥਾਨਕ ਹਲਵਾਈ ਨੇ ਗੁਰੂ ਜੀ ਦੀ ਸੇਵਾ ਕੀਤੀ ਸੀ। ਇਹ ਪਰਵਾਰ ਹਾਲੇ ਵੀ ਇੱਥੇ ਹੀ ਰਹਿੰਦਾ ਹੈ ਅਤੇ ਇਸ ਪਰਵਾਰ ਦੇ ਮੌਜੂਦਾ ਉੱਤਰਾਧਿਕਾਰੀ ਸ੍ਰੀ ਛੇਦੀ ਸਾਵ ਵੀ ਇਹੀ ਕੰਮ ਕਰਦੇ ਹਨ ਅਤੇ ਇਸ ਪਰਵਾਰ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਪੁਰਾਤਨ ਹੱਥ-ਲਿਖਤ ਸਰੂਪ ਹੈ ਜਿਹੜਾ ਕਿ ਘਰ ਦੀ ਪਹਿਲੀ ਮੰਜ਼ਲ 'ਤੇ ਇਕ ਵੱਖਰੇ ਕਮਰੇ ਵਿਚ ਸੰਭਾਲ ਕੇ ਰੱਖਿਆ ਹੋਇਆ ਹੈ। ੬੭੭ ਪਤਰਿਆਂ ਵਾਲੇ ਇਸ ਸਰੂਪ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘੋੜੇ 'ਤੇ ਸਵਾਰ ਅਤੇ ਸੱਜੇ ਹੱਥ ਵਿਚ ਬਾਜ਼ ਵਾਲਾ ਇਕ ਪੁਰਾਤਨ ਚਿੱਤਰ ਲੱਗਿਆ ਹੋਇਆ ਹੈ। ਇਨ੍ਹਾਂ ਦੇ ਘਰ ਤੋਂ ਕੁਝ ਦੂਰੀ 'ਤੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਇਕ ਗੁਰਧਾਮ ਸੁਸ਼ੋਭਿਤ ਹੈ ਜਿਹੜਾ ਕਿ ਸਰਦਾਰ ਮੂਸਾ ਸਿੰਘ ਨੇ ਬਣਵਾਇਆ ਸੀ। ਇਹ ਇਕੱਲਾ ਸਿੱਖ ਪਰਵਾਰ ਇੱਥੇ ਸੇਵਾ ਕਰਦਾ ਸੀ। ੧੯੮੪ ਈ. ਤੋਂ ਇਹ ਗੁਰਧਾਮ ਬੰਦ ਹੋ ਗਿਆ ਸੀ ਜਿਹੜਾ ਕਿ ੧੯੮੮ ਈ. ਵਿਚ ਦੁਬਾਰਾ ਖੋਲ੍ਹਿਆ ਗਿਆ। ਇੱਥੇ ਸੇਵਾ ਨਿਭਾ ਰਹੇ ਭਾਈ ਅਨੂਪ ਸਿੰਘ ਨੇ ਦੱਸਿਆ ਕਿ ਇਕ ਅਲਮਾਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰੱਖਿਆ ਹੋਇਆ ਸੀ ਅਤੇ ਇਨ੍ਹਾਂ ਦੇ ਪਿਤਾ ਸ. ਇੰਦਰ ਸਿੰਘ ਨੇ ਇਸ ਗੁਰਧਾਮ ਦੀ ਨਵ-ਉਸਾਰੀ ਕਰਵਾ ਕੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਸੀ ਅਤੇ ਉਸ ਸਮੇਂ ਤੋਂ ਇਹ ਪਰੰਪਰਾ ਨਿਰੰਤਰ ਚੱਲਦੀ ਆ ਰਹੀ ਹੈ।

ਜੁਲਾਈ ੨੦੦੯ ਵਿਚ ਸ. ਇੰਦਰ ਸਿੰਘ ਦੇ ਅਕਾਲ ਚਲਾਣੇ ਉਪਰੰਤ ਇਸ ਦਾ ਪੁੱਤਰ ਭਾਈ ਅਨੂਪ ਸਿੰਘ ਇਸ ਅਸਥਾਨ ਦੀ ਸੇਵਾ-ਸੰਭਾਲ ਕਰ ਰਿਹਾ ਹੈ। ਮੌਜੂਦਾ ਸਮੇਂ ਵਿਚ ਇਹੀ ਇਕ ਪਰਵਾਰ ਇੱਥੇ ਨਿਵਾਸ ਕਰ ਰਿਹਾ ਹੈ। ਸੰਗਤ ਨਾ ਹੋਣ ਕਰਕੇ ਆਮਦਨ ਦਾ ਕੋਈ ਸ੍ਰੋਤ ਨਹੀਂ ਹੈ, ਕਦੇ ਕਦਾਈਂ ਕੋਈ ਦਰਸ਼ਨ ਕਰਨ ਲਈ ਆ ਜਾਂਦਾ ਹੈ। ਘਰ ਦਾ ਖਰਚ ਚਲਾਉਣ ਲਈ ਸ. ਅਨੂਪ ਸਿੰਘ ਬਾਹਰ ਕੰਮ ਕਰਦੇ ਹਨ ਅਤੇ ਸਵੇਰੇ ਸ਼ਾਮ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰਦੇ ਹਨ। ਇਹ ਗੁਰਧਾਮ ਬਨਾਰਸ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ।

**ਲਖਨਊ :** ਉੱਤਰ ਪ੍ਰਦੇਸ਼ ਦੇ ਇਸ ਪ੍ਰਸਿੱਧ ਨਗਰ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ ਛੋਹ ਪ੍ਰਾਪਤ ਹੈ। ਪਟਨਾ ਤੋਂ ਪੰਜਾਬ ਆਉਂਦੇ ਹੋਏ ਗੁਰੂ ਜੀ ਨੇ ਇੱਥੇ ਨਿਵਾਸ ਕੀਤਾ ਸੀ ਅਤੇ ਇਨ੍ਹਾਂ ਦੀ ਯਾਦ ਵਿਚ ਇੱਥੋਂ ਦੇ ਯਹੀਆ (ਅਹੀਆ) ਗੰਜ ਮੁਹੱਲੇ ਵਿਚ ਗੁਰਦੁਆਰਾ ਗੁਰੂ ਤੇਗ ਬਹਾਦਰ ਜੀ ਸੁਸ਼ੋਭਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਬਾਅਦ ਇਨ੍ਹਾਂ ਦਾ ਸਪੁੱਤਰ ਬਾਲ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ), ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ ਆਦਿ ਵੀ ਇਸ ਅਸਥਾਨ 'ਤੇ ਆਏ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਅਸਥਾਨ 'ਤੇ ਆਗਮਨ ਸਮੇਂ ਇੱਥੇ ਸਿੱਖ ਸੰਗਤ ਕਾਇਮ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖਾਂ ਦਾ ਜ਼ਿਕਰ ਕਰਦੇ ਹੋਏ ਭਾਈ ਗੁਰਦਾਸ ਜੀ ਦੱਸਦੇ ਹਨ ਕਿ ਚਉਝੜ ਜਾਤੀ ਦਾ ਭਾਈ ਚੂਹੜ ਲਖਨਊ ਦਾ ਪ੍ਰਮੁੱਖ ਸਿੱਖ ਸੀ ਜਿਹੜਾ ਕਿ ਹਰ ਵੇਲੇ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਸੀ – *ਚੂਹੜ ਚਉਝੜੁ ਲਖਣਊ ਗੁਰਮੁਖਿ ਅਨਦਿਨੁ ਨਾਮ ਵਖਾਣੀ।* (ਵਾਰ ੧੧.੩੧)। ਇਕ ਵਾਰੀ ਇਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਰਨ ਲਈ ਅੰਮ੍ਰਿਤਸਰ ਆਇਆ ਤਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਸਿੱਖੀ ਦਾ ਮੂਲ ਕੀ ਹੈ? ਗੁਰੂ ਜੀ ਨੇ ਬਚਨ ਕੀਤਾ ਕਿ ਨਿਮਰਤਾ ਸਿੱਖੀ ਦਾ ਮੂਲ ਹੈ, ਮਨੁੱਖਤਾ ਦੀ ਸੇਵਾ ਇਸ ਦੀਆਂ ਸ਼ਾਖਾਵਾਂ ਹਨ ਅਤੇ ਸ਼ਬਦ ਦੀ ਸੋਝੀ ਪ੍ਰਾਪਤ ਕਰ ਕੇ ਜਿਸ ਨੇ ਜਗਤ ਨੂੰ ਝੂਠ (ਨਾਸ਼ਮਾਨ) ਅਤੇ ਪਰਮਾਤਮਾ ਨੂੰ ਸਤਿ ਜਾਣ ਲਿਆ ਹੈ, ਉਹ ਗੁਰਸਿੱਖ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਲਖਨਊ ਦੀ ਸੰਗਤ ਦੇ ਨਾਂ ਲਿਖੇ ਤਿੰਨ ਹੁਕਨਾਮਿਆਂ (੪੨, ੫੪, ੫੬) ਵਿਚ ਭਾਈ ਸੰਗਤੀਆ ਬਾਲਾ ਅਤੇ ਭਾਈ ਮਿਹਰ ਚੰਦ ਦਾ ਜ਼ਿਕਰ ਆਉਂਦਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ 'ਤੇ ਆਏ ਤਾਂ ਭਾਈ ਚੂਹੜ ਆਦਿ ਗੁਰਸਿੱਖਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ੧੫੦੦੦ ਸੁਕੇਅਰ ਫੁੱਟ ਜ਼ਮੀਨ 'ਤੇ ਸੁਸ਼ੋਭਿਤ ਇਸ ਗੁਰਧਾਮ ਦੀ ਜ਼ਮੀਨੀ ਮੰਜ਼ਲ 'ਤੇ ਦਰਬਾਰ ਹਾਲ ਅਤੇ ਨਾਲ ਹੀ ਲੰਗਰ ਹਾਲ ਬਣਿਆ ਹੋਇਆ ਹੈ, ਪਹਿਲੀ ਮੰਜ਼ਲ 'ਤੇ ਰਿਹਾਇਸ਼ੀ ਕਮਰੇ ਹਨ। ੧੯-ਮੈਂਬਰੀ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ, ਡਾ. ਗੁਰਮੀਤ ਸਿੰਘ ਇਸ ਦੇ ਪ੍ਰਧਾਨ ਹਨ। ੨੦੧੧ ਈ. ਵਿਚ ਸੁੰਦਰੀਕਰਨ ਕਰ ਕੇ ਇਸ ਗੁਰਧਾਮ ਨੂੰ ਨਵੀਂ ਦਿੱਖ ਪ੍ਰਦਾਨ ਕੀਤੀ ਗਈ ਸੀ। ਗੁਰਦੁਆਰਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਖਨਊ ਦੀ ਸੰਗਤ ਦੇ ਨਾਂ ਲਿਖੇ ਦੋ ਹੁਕਮਨਾਮੇ (੪੨, ੫੬) ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਪੁਰਾਤਨ ਹੱਥ-ਲਿਖਤ ਬੀੜ (੬੯੧ ਪੱਤਰੇ) ਸੰਭਾਲ ਕੇ ਰੱਖੀ ਹੋਈ ਹੈ। ■

*ਅਗਸਤ ੨੦੨੧ ਦਾ ਬਾਕੀ:*

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ : ਪੂਰਬ ਦੀਆਂ ਉਦਾਸੀਆਂ

*-ਸ. ਜਗਮੋਹਨ ਸਿੰਘ**

**ਰਾਜਗਿਰ :** ਪੁਰਾਣਾ ਇਤਿਹਾਸਿਕ ਨਗਰ ਰੰਗ-ਰੰਗੀਲੀਆਂ ਪਹਾੜੀਆਂ ਦੀ ਗੋਦ 'ਚ ਵੱਸਿਆ ਹੈ। ਧਾਰਮਿਕ ਨੁਕਤੇ-ਨਿਗਾਹ ਤੋਂ ਇਹ ਇਕ ਬਹੁਤ ਹੀ ਮਹੱਤਵਪੂਰਨ ਅਸਥਾਨ ਹੈ। ਮੁੱਢਲੇ ਵਕਤਾਂ ਤੋਂ ਤੁਰ ਕੇ ਰਾਜਗਿਰ ਜੈਨਮਤ, ਹਿੰਦੂਮਤ ਅਤੇ ਬੁੱਧਮਤ ਦੇ ਨਾਲ ਵਾਬਸਤਾ ਹੈ। ਇਹ ਗਰਮਾ-ਗਰਮ ਜਲ ਦੇ ਚਸ਼ਮਿਆਂ ਵਾਸਤੇ ਸੁਪ੍ਰਸਿੱਧ ਹੈ। 'ਬ੍ਰਹਮਕੁੰਡ' ਕਹਾਉਣ ਵਾਲੇ, ਗਰਮ-ਜਲ ਦੇ ਮਸ਼ਹੂਰ ਚਸ਼ਮੇ ਦੇ ਐਨ ਸਾਹਮਣੇ ਗੁਰਦੁਆਰਾ ਸਾਹਿਬ ਸਥਿਤ ਹੈ ਅਤੇ ਸ਼ੀਤਲ ਕੁੰਡ ਜਾਂ ਨਾਨਕ ਕੁੰਡ ਦੇ ਤੌਰ 'ਤੇ ਜਾਣਿਆ ਜਾਂਦਾ ਠੰਢੇ-ਠਾਰ ਸੀਤਲ ਜਲ ਦਾ ਇਹ ਭੰਡਾਰ ਹੈ। ਇਸ ਅਸਥਾਨ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਆਗਮਨ ਹੋਇਆ ਹੈ।

**ਪਟਨਾ :** ੧੭ਵੀਂ ਅਤੇ ੧੮ਵੀਂ ਸਦੀ 'ਚ ਪਟਨਾ ਇੱਕ ਮਹੱਤਵਪੂਰਨ ਵਪਾਰਕ ਕੇਂਦਰ ਸੀ, ਇਹ ਇੱਕ ਦਰਿਆਈ ਬੰਦਰਗਾਹ ਹੁੰਦਾ ਸੀ ਅਤੇ ਬਹੁਤ ਹੀ ਪ੍ਰਫੁੱਲਿਤ ਅਰਥ-ਵਿਵਸਥਾ ਹੋਣ ਪੱਖੋਂ ਇਹਦੀਆਂ ਸਾਰੇ ਪਾਸੇ ਧੁੰਮਾਂ ਸਨ ਅਤੇ ਯੂਰਪੀਨਾਂ, ਅਮਰੀਕੀਆਂ ਅਤੇ ਹੋਰ ਦੂਸਰੇ ਅੰਤਰਰਾਸ਼ਟਰੀ ਵਪਾਰੀਆਂ ਦੀਆਂ ਕਾਰਗੁਜ਼ਾਰੀਆਂ ਹੋਣ ਦੇ ਨਾਤੇ ਇਸ ਦਾ ਦੇਸ਼ ਦੀ ਅਰਥ-ਵਿਵਸਥਾ ਨੂੰ ਠੁੰਮਣਾ ਤੇ ਹੁਲਾਰਾ ਦੇਣ 'ਚ ਮੁੱਖ ਹਿੱਸਾ ਹੋਇਆ ਕਰਦਾ ਸੀ। ਪਟਨਾ ਕੁਝ ਕੁ ਵਰ੍ਹੇ ਮਹਾਨ ਸਿੱਖ-ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਘਰ ਰਿਹਾ। ਦਸਮ ਪਾਤਸ਼ਾਹ ਜੀ ਦਾ ਪ੍ਰਕਾਸ਼-ਅਸਥਾਨ ਪਟਨਾ ਸਾਹਿਬ ਸਮੁੱਚੇ ਸਿੱਖ ਜਗਤ ਦਾ ਸਭ ਤੋਂ ਵੱਧ ਮਹੱਤਵਸ਼ਾਲੀ ਅਤੇ ਇਤਿਹਾਸਿਕ ਗੁਰਧਾਮਾਂ 'ਚੋਂ ਸ਼੍ਰੋਮਣੀ ਤਖ਼ਤ ਸਾਹਿਬ ਹੈ। ਜਾਉਗੰਜ ਡਾਕ ਘਰ ਦੇ ਸਾਹਮਣੇ ਚੌਂਕ ਕਲਾਂ ਪੁਲਿਸ ਥਾਣੇ ਦੇ ਖੇਤਰ 'ਚ ਪੈਂਦੀ ਇੱਕ 'ਹਰਿਮੰਦਰ ਕੀ ਗਲੀ' ਅਖਵਾਉਂਦੀ ਗਲੀ 'ਚ ਹਰਿਮੰਦਰ ਸਥਿਤ ਹੈ। ਇਸ ਗੁਰਧਾਮ ਪ੍ਰਤੀ ਆਪਣਾ ਆਦਰ-ਸਤਿਕਾਰ ਪ੍ਰਗਟਾਉਣ ਹਿੱਤ ਕੁੱਲ ਸੰਸਾਰ ਤੋਂ ਸਿੱਖ ਇੱਥੇ ਆਉਂਦੇ ਹਨ। ਇਹ ਪੂਰਬੀ ਸੰਗਤ ਭਾਵ ਕਿ ਦੇਸ਼ ਦੇ ਪੂਰਬੀ ਹਿੱਸੇ ਦੇ ਸਿੱਖਾਂ ਦੇ ਸਿਰਾਂ 'ਤੇ ਛਾਇਆ ਕਰਨ ਵਾਲਾ ਇਕ ਛਤਰ ਰਿਹਾ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਦੁਆਰਾ ਪੂਰਬੀ ਸੰਗਤ ਨੂੰ ਜਾਰੀ ਕੀਤਾ 'ਹੁਕਮਨਾਮਾ' ਜੋ ਕਿ ਇੱਥੇ ਸੰਭਾਲਿਆ ਹੋਇਆ ਹੈ ਇਸ ਤੱਥ ਨੂੰ ਪੁਸ਼ਟ

**ਆਨਰੇਰੀ ਇੰਚਾਰਜ, ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.+੯੧੯੮੩੧੯-੦੮੯੧੨*

ਕਰਦਾ ਹੈ ਅਤੇ ਇਹ ਦਸਤਾਵੇਜ਼ੀ ਗਵਾਹੀ ਸਿੱਧ ਕਰਦੀ ਹੈ ਕਿ ਛੇਵੇਂ ਗੁਰੂ ਜੀ ਦੇ ਸਮੇਂ ਦੇ ਦੌਰਾਨ ਵਿਭਿੰਨ ਅਸਥਾਨਾਂ- ਆਲਮਗੰਜ, ਮੋਂਘਿਆਰ, ਪਟਨਾ, ਰਾਜਮਹਲ, ਢਾਕਾ ਅਤੇ ਪੂਰਬੀ ਭਾਰਤ ਦੇ ਕੁਝ ਹੋਰ ਸ਼ਹਿਰਾਂ 'ਚ 'ਸਿੱਖ ਸੰਗਤਾਂ' ਪ੍ਰਪੱਕ ਤੌਰ 'ਤੇ ਸਥਾਪਿਤ ਕੀਤੀਆਂ ਹੋਈਆਂ ਸਨ। ਗੁਰੂ ਸਾਹਿਬਾਨ ਦੁਆਰਾ ਭੇਜੇ ਗਏ ਕਈ ਹੁਕਮਨਾਮੇ ਅਤੇ ਇੱਕ ਹੋਰ ਹੁਕਮਨਾਮਾ- ਮਾਤਾ ਸੁੰਦਰੀ ਜੀ ਦੁਆਰਾ ਭਿਜਵਾਇਆ ਗਿਆ- ਪੂਰਬ ਦੀ ਸਿੱਖ ਸੰਗਤ ਦੇ ਨਾਮ ਮੌਜੂਦ ਹਨ। ਇਹ ਮੁੱਢਲੇ ਸਮੇਂ ਦੇ ਦਿਨਾਂ ਤੋਂ ਮਹਾਨ ਗੁਰਧਾਮ ਦੀ ਮਹੱਤਤਾ ਨੂੰ ਦਰਸਾਉਂਦਾ ਹੈ। ਪਟਨਾ ਪੂਰਬੀ ਭਾਰਤ ਦੇ ਸਿੱਖਾਂ ਵਾਸਤੇ ਪਹਿਲਾਂ ਹੀ ਮੁੱਖ ਧਾਰਾ ਬਣ ਚੁੱਕਾ ਸੀ, ਜਿਸ ਦੇ ਘੇਰੇ 'ਚ ਢਾਕਾ ਅਤੇ ਪੁਰੀ ਦਾ ਸਾਰਾ ਇਲਾਕਾ ਸ਼ਾਮਿਲ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ੧੬੬੬ ਈ. ਦੇ ਮਈ ਦੇ ਮਹੀਨੇ 'ਚ ਪਟਨਾ ਵਿਖੇ ਪੁੱਜੇ। ਪਰੰਤੂ ਵਿਭਿੰਨ ਅਸਥਾਨਾਂ ਲਈ ਰਵਾਨਾ ਹੋਣ ਤੋਂ ਪਹਿਲਾਂ ਇੱਕ ਗੂੜ੍ਹ ਸ਼ਰਧਾਵਾਨ ਸਿੱਖ ਇਸਤਰੀ ਮਾਤਾ ਪੈਇਦੀ ਦੇ ਨਾਂ ਨਾਲ ਸੁਪ੍ਰਸਿੱਧ ਅਤੇ ਵਰਖਾ, ਰੁੱਤ ਦੌਰਾਨ ਪਟਨਾ ਵਿਖੇ ਰਾਜਾ ਫਤਹਿ ਚੰਦ ਜਿਹੇ ਪ੍ਰਮਾਣਿਕ ਭਰੋਸੇਮੰਦ ਸਿੱਖਾਂ ਦੀ ਨਿਗਰਾਨੀ ਅਧੀਨ ਆਵਸ਼ਕ ਇੰਤਜ਼ਾਰ ਕਰ ਕੇ ਗਏ। ਉਦੋਂ ਮਾਤਾ ਗੁਜਰੀ ਜੀ ਦੀ ਗੋਦੀ ਵਿਚ ਆਉਣ ਹਿੱਤ ਇੱਕ ਭਾਵੀ ਬਾਲ ਦੀ ਉਮੀਦ ਲੱਗੀ ਹੋਈ ਸੀ ਜਿਹਾ ਕਿ ਪਹਿਲਾਂ ਵੀ ਉਲੇਖ ਕੀਤਾ ਜਾ ਚੁੱਕਾ ਹੈ।

ਪਟਨਾ ਨੂੰ ਪੁਰਾਣੇ ਵਕਤਾਂ ਤੋਂ ਹੀ ਪਾਟਲੀ ਪੁੱਤਰ ਕਰ ਕੇ ਜਾਣਿਆ ਜਾਂਦਾ ਸੀ। ਇੱਥੇ ਸਰਵਸ੍ਰੀ ਮਹਾਂਵੀਰ, ਬੁੱਧ, ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਮੇਤ ਕਈ ਉੱਚ-ਆਤਮਾ ਵਾਲੇ ਮਹਾਂਪੁਰਸ਼ਾਂ ਦੁਆਰਾ ਆਪਣੀ ਚਰਨ-ਛੋਹ ਨਾਲ ਇਸ ਧਰਤੀ ਨੂੰ ਹੋਰ ਪਵਿੱਤਰ ਕਰਨ ਦਾ ਮਾਣ ਹਾਸਿਲ ਹੋਇਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼-ਅਸਥਾਨ ਸ੍ਰੀ ਹਰਿਮੰਦਰ ਕਰਕੇ ਜਾਣਿਆ ਜਾਂਦਾ ਹੈ, ਜਿਸ ਦੀ ਕਿ ਇੱਕ ਆਲੀਸ਼ਾਨ ਇਮਾਰਤ ਹੈ। ਇੱਥੇ ਕਈ ਹੋਰ ਗੁਰਦੁਆਰਾ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਹਨ।

**ਬੜ੍ਹ :** ਬੜ੍ਹ ਕਸਬਾ ਕੌਮੀ ਸ਼ਾਹ ਮਾਰਗ ੩੧ ਦੁਆਰਾ ਦੋ ਹਿੱਸਿਆਂ 'ਚ ਵੰਡਿਆਂ ਹੋਇਆ ਹੈ। ਲੱਗਦਾ ਹੈ ਕਿ ਪੁਰਾਣਾ ਇਲਾਕਾ ਗੰਗਾ ਦਾ ਖੇਤਰ ਰਿਹਾ ਹੋਏਗਾ। ਇਹ ਅਸਥਾਨ ਪਟਨਾ ਤੋਂ ੭੦ ਕਿਲੋਮੀਟਰ ਦੂਰ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਢਾਕੇ ਵੱਲ ਨੂੰ ਜਾਣ ਵੇਲੇ ਇੱਥੇ ਰੁਕੇ। ਇਕ ਗੁਰਦੁਆਰਾ ਜੋ ਕਿ ਤਖ਼ਤ ਪਟਨਾ ਸਾਹਿਬ ਦੇ ਪ੍ਰਬੰਧ ਅਧੀਨ ਹੈ। ਪੁਰਾਣੀ ਸਬਜ਼ੀ ਮੰਡੀ ਤੇਰਾਹਾ ਮੋਰ ਦੇ ਨਜ਼ਦੀਕ ਬੜ੍ਹ ਬਾਜ਼ਾਰ 'ਚ ਅਸਥਿਤ ਹੈ, ਜੋ ਕਿ ੧੯੩੪ ਦੇ ਭੂਚਾਲ 'ਚ ਤਬਾਹ ਹੋ ਗਿਆ ਸੀ। ਕੋਈ ਮੁਰੰਮਤ ਜਾਂ ਪੁਨਰ-ਉਸਾਰੀ ਨਹੀਂ ਹੋ ਸਕੀ ਹੈ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਾਈ ਬਾਲਾ ਜੀ ਵਾਲੀ ਜਨਮਸਾਖੀ ਮੌਜੂਦ ਹੈ। ਇਹ ਵੈਸ਼ਨੋਧਾਮ ਮੰਦਿਰ ਦੇ

ਬਿਲਕੁਲ ਸਾਹਮਣੇ ਵਾਲੇ ਪਾਸੇ ਅਤੇ ਜੈਨ ਮੰਦਰ ਦੇ ਖੱਬੇ ਪਾਸੇ ਇਸਥਿਤ ਹੈ। ਭਾਈ ਕਨ੍ਹਈਆ ਸਿੰਘ ਬਨਾਮ ਕਮਦਾਹੀਆ ਸਿੰਘ ਆਖਰੀ ਗ੍ਰੰਥੀ ਸਨ, ਹੁਣ ਉਨ੍ਹਾਂ ਦੀ ਸੁਪਤਨੀ ਬੀਬੀ ਕੁਲਵੰਤ ਕੌਰ ਉਨ੍ਹਾਂ ਦੇ ਕਾਲਵਸ ਹੋਣ ਮਗਰੋਂ ਗੁਰਦੁਆਰਾ ਸਾਹਿਬ ਦੀ ਦੇਖ-ਰੇਖ ਕਰ ਰਹੇ ਹਨ।

**ਮੁੰਗੇਰ-ਪੱਕੀ ਸੰਗਤ :** ਇਹ ਸੰਗਤ ਪਿੱਪਲ ਪੱਟੀ ਸੜਕ 'ਤੇ ਬੇਲਾਂ ਬਾਜ਼ਾਰ ਉੱਪਰ ਇਕ ਬਹੁਤ ਹੀ ਪੁਰਾਣਾ ਗੁਰਦੁਆਰਾ ਹੈ ਤੇ ਗੁਰੂ ਤੇਗ ਬਹਾਦਰ ਜੀ ਦੀਆਂ ਢਾਕੇ ਅਤੇ ਆਸਾਮ ਦੀਆਂ ਫੇਰੀਆਂ ਦੌਰਾਨ ਕੀਤੀ ਯਾਤਰਾ ਦੀ ਸਿਮਰਤੀ 'ਚ ਬਹੁਤ ਹੀ ਪੁਰਾਣਾ ਬਣਿਆ ਹੋਇਆ ਹੈ। ਇੱਥੇ ਇਕ ਬਿਸਤਰ-ਪਲੰਘ ਗੁਰੂ ਜੀ ਦੇ ਵਕਤ ਦਾ ਪਿਆ ਦੱਸਿਆ ਜਾਂਦਾ ਹੈ। ਇੱਥੇ ਦੋ ਹੱਥ-ਲਿਖਿਤ ਇਕ ਪੁਰਾਣੇ ਵਕਤ ਦਾ ਛਪਿਆ ਅਤੇ ਦੂਸਰਾ ਨਵਾਂ ਛਪਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਹੈ। ਸਿੱਖਾਂ ਨਾਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਨਿਯਮਤ ਚਿੱਠੀ-ਪੱਤਰ ਚੱਲਣ ਦਾ ਸਿਲਸਿਲਾ 'ਹੁਕਮਨਾਮਾ ਮੁੰਗੇਰ' 'ਚ ਮਿਲਦਾ ਹੈ, ਜੋ ਕਿ ਸਿੱਖਾਂ ਕੋਲ ਗੁਰੂ ਜੀ ਦੇ ਰੁਕਣ/ਠਹਿਰਾਵ ਕਰਨ ਦਾ ਵਰਣਨ ਕਰਦਾ ਹੈ ਅਤੇ ਸਿੱਖਾਂ ਦੇ ਹਰ ਵਰ੍ਹੇ ਦੀਆਂ ਘਟਨਾਵਾਂ ਦਾ ਸਿਲਸਿਲੇ ਵਾਰ ਇਤਿਹਾਸ ਲਿਖੇ ਜਾਣ ਬਾਰੇ ਦਰਸਾਉਂਦਾ ਹੈ, ਜਿਸ ਦਾ ਬਹੁਤ ਹੀ ਮਹੱਤਵ ਹੈ। ਬਹੁਤ ਹੀ ਮੁੱਢਲੇ ਮਹੰਤਾਂ ਬਾਬਾ ਪਰਦੇਸ਼ ਰਾਮ ਅਤੇ ਬਾਬਾ ਵਿਦੇਸ਼ੀ ਰਾਮ ਦੀਆਂ ਦੋ ਸਮਾਧੀਆਂ ਇੱਥੇ ਹਨ। ਮਹੰਤਾਂ ਦੀ ਅੰਸ-ਬੰਸ ਮੌਜੂਦਾ ਸਾਂਭ-ਸੰਭਾਲ ਕਰਤਾ ਹੈ। ਇਕ ਸਮਰਪਿਤ ਸਿੰਘ ਜਗਤ ਸਿੰਘ ਦੁਆਰਾ ਇਸ ਦੀ ਜ਼ਿੰਮੇਵਾਰੀ ਸੰਭਾਲਣ ਨਾਲ ਨਿਸ਼ਾਨ ਸਾਹਿਬ ਲਗਾਇਆ ਗਿਆ ਹੈ।

**ਭਾਗਲਪੁਰ :** ਇਹ ਇਕ ਹੋਰ ਮਹੱਤਵਪੂਰਨ ਅਸਥਾਨ ਹੈ, ਜਿੱਥੇ ਕਿ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੇ ਪੂਰਬ ਦੀ ਯਾਤਰਾ ਦੌਰਾਨ ਕਿਆਮ (ਪੜਾਅ) ਕੀਤਾ। ਹੇਠ ਲਿਖੇ ਦੋ ਅਸਥਾਨ ਉਲੇਖਯੋਗ ਹਨ।

**ਗੁਰਦੁਆਰਾ ਬੜੀ ਸੰਗਤ :** ਕਿਹਾ ਜਾਂਦਾ ਹੈ ਕਿ ਬੜੀ ਸੰਗਤ ਮਹੰਤ ਨਾਰਾਯਣ ਦਾਸ ਵਾਲੀ ਗਲੀ (ਮੋਹਨ ਪ੍ਰੈੱਸ ਵਾਲੀ) 'ਚ ਸਥਿਤ ਨਯਾ ਬਾਜ਼ਾਰ 'ਚ ਪੈਂਦਾ ਪ੍ਰਾਚੀਨਤਮ ਗੁਰਦੁਆਰਾ ਹੈ, ਜੋ ਕਿ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਆਗਮਨ ਦੀ ਸਿਮਰਤੀ ਕਰਾਉਂਦਾ ਹੈ। ਮਹੰਤ ਨਾਰਾਯਣ ਦਾਸ ਹੋਰੀਂ ਲੱਗਭਗ ਸੌ ਕੁ ਵਰ੍ਹੇ ਪੂਰਵ ਹੋਏ ਹਨ। ਗੁਰਦੁਆਰਾ ਗੁਰੂ ਤੇਗ ਬਹਾਦਰ ਜੀ ਬੜੀ ਸੰਗਤ ਦਰਿਆ ਗੰਗਾ ਉੱਪਰਲੇ 'ਸਾਥੀ ਚੰਦ ਘਾਟ' ਉੱਪਰ 'ਬੜ੍ਹਾ-ਨਾਥ ਘਾਟ' ਦੇ ਸੱਜੇ ਕਿਨਾਰੇ ਪੁਰ ਸੁਭਾਇਮਾਨ ਹੈ। ਆਖਦੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਹੋਰਾਂ ਨੇ ਇੱਥੇ ਪੂਰਬ ਵੱਲ ਨੂੰ ਅਗਾਂਹ ਜਾਂਦੇ ਹੋਇਆਂ ਠਹਿਰਾਉ ਕੀਤਾ ਹੋਇਆ ਹੈ।

**ਛੋਟੀ ਸੰਗਤ :** ਇਹ ਇਕ ਅਤਿ ਮਹੱਤਵਪੂਰਨ ਅਸਥਾਨ ਦਰਿਆ ਗੰਗਾ ਦੇ ਕਿਨਾਰਿਆਂ ਉੱਪਰਲੇ ਬਦਰੀ ਨਾਥ ਮੰਦਰ ਦੇ ਪਾਸ ਮੁਹੱਲਾ ਜੋਗਸਰ ਵਿਖੇ ਸੁਭਾਇਮਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਯਾਤਰਾਵਾਂ ਦੇ ਮੁਤੱਲਿਕ ਇਸ ਨੂੰ ਇਕ ਬਹੁਤ

ਹੀ ਪੁਰਾਣੀ ਚਿਰਕਾਲੀਣ ਦੀ ਸੰਗਤ ਆਖਦੇ ਹਨ। ਮਹੰਤਾਂ ਦੇ ਵੰਸ਼ਜ਼ਾਂ ਨੂੰ ਕੁਝ ਕੁ ਹੀ ਹੋਏ ਮਹੰਤਾਂ ਦਾ, ਕਾਲ-ਕ੍ਰਮ ਅਨੁਸਾਰ ਪਤਾ ਹੈ। ਇੱਥੇ ਇਕ ਪੁਰਾਣੇ ਵਕਤਾਂ ਦੇ ਹੱਥ ਲਿਖਤ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਯੋਗ ਸ਼ਰਧਾ-ਸਤਿਕਾਰ ਅਤੇ ਪਵਿੱਤਰਤਾ ਸਹਿਤ ਸੰਭਾਲਿਆ ਹੋਇਆ ਹੈ।

**ਕਟਨਾਗਰ :** ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਕਟਨਾਗਰ ਦੀ ਫੇਰੀ-ਸ੍ਰੀ ਗੁਰੂ ਨਾਨਕ ਜੀ ਦੀਆਂ ਯਾਤਰਾਵਾਂ ਦੇ ੧੫੦ ਵਰ੍ਹਿਆਂ ਮਗਰੋਂ ਮੁੜ ਕੇ, ਭਾਰਤ ਦੇ ਇਸ ਹਿੱਸੇ ਅੰਦਰ, ਪ੍ਰਤੱਖ ਤੌਰ 'ਤੇ ਸਿੱਖੀ ਦੀ ਜੋਤ ਨੂੰ ਰੁਸ਼ਨਾਉਣ ਹਿੱਤ ਪਈ। ਜਿੱਥੇ ਵੀ ਆਪ ਗਏ ਆਪਣੇ ਸਿੱਖਾਂ ਨੂੰ ਸੰਗਤੀ ਦਾਇਰੇ ਸੰਗਠਿਤ ਕਰਨ ਦੀ ਨਸੀਹਤ ਕੀਤੀ ਅਤੇ ਨਾਲ ਹੀ ਧਾਰਮਿਕ ਜੋਸ਼-ਓ-ਹੁਲਾਸ ਸਹਿਤ ਸਿੱਖ ਧਰਮ ਦੇ ਉਪਦੇਸ਼ ਦੇ ਅਨੁਰੂਪ ਚੱਲਣ ਦੀ ਨਿਰਮਲ ਸਿੱਖਿਆ ਦਿੱਤੀ। ੧੬੬੬ ਈ. 'ਚ ਸ੍ਰੀ ਗੁਰੂ ਤੇਗ ਬਹਾਦਰ ਕਟਨਾਗਰ ਦੇ ਅਸਥਾਨ 'ਤੇ ਪਹੁੰਚੇ। ਆਪ ਜੀ ਇੱਥੇ ਕੁੱਝ ਦਿਨ ਰਹੇ ਅਤੇ ਲੋਕਾਂ 'ਚ ਸਿੱਖੀ ਦੇ ਸੰਦੇਸ਼ ਨੂੰ ਪ੍ਰਚਾਰਿਆ-ਪ੍ਰਸਾਰਿਆ। ਸਿੱਖੀ ਪ੍ਰਤੀ ਝੁਕਾਅ ਰੱਖਣ ਵਾਲੇ ਸੁਜਨ ਵੱਡੀ ਗਿਣਤੀ 'ਚ ਵਹੀਰਾਂ ਘੱਤ ਕੇ ਆਏ ਅਤੇ ਗੁਰੂ ਸਾਹਿਬ ਦੇ ਉੱਚ ਵਿਸ਼ਵਾਸ ਕਰਨ ਯੋਗ ਨਿਹਚੇ ਨੂੰ ਗਲੇ ਲਗਾਇਆ ਅਤੇ ਉਪਰੰਤ 'ਨਾਨਕ ਪੰਥੀਏ' ਕਹਿਲਵਾਏ। ਕਟਨਾਗਰ ਇੱਕ ਵੱਡਾ ਅਤੇ ਖੁਸ਼ਹਾਲ ਗਾਉਂ ਹੋਇਆ ਕਰਦਾ ਸੀ। ਕਿਹਾ ਜਾਂਦਾ ਹੈ ਕਿ ੩੬ ਪਹਿਰੇਦਾਰ (ਚੌਂਕੀਦਾਰ) ਇਸ ਪਿੰਡ ਦੇ ਗਿਰਦ ਘੜਿਆਲ ਲੈ ਕਰ ਕੇ ਪੂਰੀ ਚੌਕਸੀ ਨਾਲ ਪਹਿਰਾ ਦਿਆ ਕਰਦੇ ਸਨ। ਉਸ ਵਕਤ ਗੰਗਾ ਦੇ ਖੱਬੇ ਕਿਨਾਰੇ ਉੱਪਰ ਇਹ ਇਕ ਮਹੱਤਵਪੂਰਨ ਦਰਿਆਈ ਬੰਦਰਗਾਹ ਸੀ। ਲਗਾਤਾਰ ਹੜ੍ਹ ਆ ਜਾਣ ਕਰ ਕੇ ਲੱਗਭਗ ਡੇਢ ਸੌ ਵਰ੍ਹੇ ਪੂਰਵ ਇਹ ਜਗ੍ਹਾ ਪਾਣੀਆਂ ਦੇ ਥੱਲੇ ਚਲੀ ਗਈ। ਸਿੱਖ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਲੈ ਕਰ ਕੇ ਆ ਗਏ ਅਤੇ ਉਨ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਗਮਨ ਦੀ ਪਾਵਨ ਇਤਿਹਾਸਿਕ ਸਿਮਰਤੀ 'ਚ ਲਕਸ਼ਮੀਪੁਰ ਕਹਾਉਂਦੇ ਵਧੇਰੇ ਸੁਰੱਖਿਅਤ ਅਸਥਾਨ ਵਿਖੇ ਇਕ ਨਵਾਂ ਗੁਰਦੁਆਰਾ ਸਾਹਿਬ ਸਥਾਪਿਤ ਕਰ ਦਿੱਤਾ।

ਜਿਵੇਂ ਹੀ ਆਪ ਲਕਸ਼ਮੀਪੁਰ 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ 'ਚ ਉਸਰੇ ਅਤਤਿ ਉੱਚੇ ਤੇ ਵਿਸ਼ਾਲ ਦਰਵਾਜ਼ੇ ਵਿੱਚੋਂ ਦੀ ਪ੍ਰਵੇਸ਼ ਕਰਦੇ ਹੋ ਤਦ ਆਪ ਸਿੱਖ ਧਰਮ ਦਾ ਪ੍ਰਭਾਵ ਦਰਸਾਉਂਦੇ ਛਾਪਿਆਂ ਦੇ ਨਾਲ-ਨਾਲ ਇਹਦੀ ਪਵਿੱਤਰਤਾ ਅਤੇ ਸੁਖ-ਸ਼ਾਂਤੀ ਤੋਂ ਪ੍ਰਭਾਵਿਤ ਹੋ ਜਾਂਦੇ ਹੋ। ਇੱਥੇ ਆ ਕੇ ਕੋਈ ਵੀ ਇਕ ਸੁਜਿੰਦ ਦਿਹਾਤੀ ਜ਼ਿੰਦਗੀ ਦਾ ਖ਼ਿਆਲ ਕਰਨ ਤੋਂ ਰਹਿ ਨਹੀਂ ਸਕਦਾ ਜੋ ਕਿ ਇਕ ਲਾਸਾਨੀ ਪ੍ਰਕਾਰ ਦੇ ਇਤਿਹਾਸ, ਸੱਭਿਆਚਾਰ ਅਤੇ ਵਿਰਸੇ 'ਚ ਕਿਸੇ ਰੂਹ ਨੂੰ ਪੂਰੀ ਤਰ੍ਹਾਂ ਭਿਉਂ ਕੇ ਰੱਖ ਦਿੰਦਾ ਹੈ। ਦਿਹਾਤੀ ਬਿਹਾਰ ਦੇ ਹੋਰਨਾਂ ਹਿੱਸਿਆਂ ਦੀ ਤੁਲਨਾ 'ਚ ਇਹ ਸਿੱਖਾਂ ਦੀ ਮੌਜੂਦਗੀ ਦਾ ਸਦਕਾ ਇਕ ਦੌਲਤ ਮੰਦ ਠਿਕਾਣਾ ਹੈ।

***ਚਲਦਾ. . .***

# ਸਾਰਾਗੜ੍ਹੀ ਜੰਗ ਦਾ ਹੀਰੋ ਹੌਲਦਾਰ ਈਸ਼ਰ ਸਿੰਘ I.O.M.

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਾਰਾਗੜ੍ਹੀ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਿੱਖਾਂ ਦੀ ਅਦੁੱਤੀ ਬੀਰਤਾ ਅਤੇ ਉੱਚਤਮ ਬਹਾਦਰੀ ਅਤੇ ਪਰਮ-ਸ੍ਰੇਸ਼ਠ ਦਿਲਾਵਰੀ ਦੀ ਅਦਭੁਤ ਮਿਸਾਲ ਹੈ। ਭਾਰਤ ਦੀ ਉੱਤਰ-ਪੱਛਮੀ ਸਰਹੱਦ ਸਦੀਆਂ ਤੋਂ ਭਾਰਤ ਲਈ ਦੁੱਖ ਤੇ ਮੁਸੀਬਤਾਂ ਲਿਆਉਂਦੀ ਰਹੀ ਹੈ। ੧੫੨੬ ਈ. ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ, ਜਮ ਰੂਪ, ਪਾਪ ਕੀ ਜੰਞ ਵਾਲਾ ਆਖ ਕੇ ਉਸ ਦਾ ਸਖਤ ਵਿਰੋਧ ਕੀਤਾ ਸੀ। ੧੯ਵੀਂ ਸਦੀ ਵਿਚ ਸਿੱਖ ਯੋਧਿਆਂ ਨੇ ਇਸ ਸਰਹੱਦ ਤੋਂ ਆਉਣ ਵਾਲੇ ਹਮਲਾਵਰਾਂ ਨੂੰ ਡੱਕਾ ਲਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦੀ ਹੱਦ ਵਧਾ ਕੇ ਦੱਰਾ ਖੈਬਰ ਤਕ ਕਰ ਲਈ ਸੀ। ਇਸੇ ਸਰਹੱਦ 'ਤੇ ਸਾਰਾਗੜ੍ਹੀ ਦੇ ਮੁਕਾਮ 'ਤੇ ੧੨ ਸਤੰਬਰ, ੧੮੯੭ ਈ. ਨੂੰ ਸਿੱਖ ਫੌਜੀਆਂ ਦੀ ਖੂੰਖਾਰ ਕਬਾਇਲੀਆਂ ਅਤੇ ਅਫਰੀਦੀ ਕਬੀਲਿਆਂ ਵਿਚਕਾਰ ਲੜਾਈ ਹੋਈ। ਇਸ ਲੜਾਈ ਵਿਚ ਭਗਤੀ ਅਤੇ ਸ਼ਕਤੀ ਦੇ ਸੁਮੇਲ ਵਾਲੇ ੨੧ ਸਿੱਖਾਂ ਨੇ ੧੦ ਹਜ਼ਾਰ ਕਬਾਇਲੀਆਂ ਦੇ ਘੇਰੇ ਵਿਚ ਜੰਗ ਕਰਦਿਆਂ ਸ਼ਹੀਦੀ ਪਾਈ ਸੀ।

ਸੰਸਾਰ ਦੇ ਜੰਗਾਂ-ਯੁੱਧਾਂ ਦੇ ਲੰਬੇ ਇਤਿਹਾਸ ਵਿਚ ਇਹ ਜੰਗ ਲਾਮਿਸਾਲ ਸੀ। ਜਿਸ ਵਿਚ ਹੌਲਦਾਰ ਈਸ਼ਰ ਸਿੰਘ, ੩੬ ਸਿੱਖ ਬਟਾਲੀਅਨ ਸਾਰਾਗੜ੍ਹੀ ਦੀ ਜੰਗ ਦਾ ਆਪ ਹੀ ਕਮਾਂਡਰ-ਜਰਨੈਲ ਸੀ। ਆਪ ਹੀ ਜੰਗਜੂ ਸਿਪਾਹੀ ਸੀ। ਆਪ ਹੀ ਯੁੱਧ ਕਲਾ ਵਿਚ ਨਿਪੁੰਨ "ਯੁੱਧ ਯੋਜਨਾਕਾਰ ਸੀ। ਸਾਰਾਗੜ੍ਹੀ ਦੀ ੬੦੦੦ ਫੁੱਟ ਉੱਚੀ ਪਹਾੜੀ ਉੱਤੇ ਉਨ੍ਹਾਂ ਇੱਕੀ (੨੧) ਸਿੰਘ-ਸੂਰਮਿਆਂ ਦਾ ਮੋਰਚਾ ਹੀ ਉਨ੍ਹਾਂ ਜਾਂਬਾਜ਼ ਯੋਧਿਆਂ ਦਾ ਯੁੱਧ ਯੋਜਨਾ ਘੜਨ ਵਾਲਾ ਕਮਰਾ (WAR ROOM) ਸੀ। ਉਸ ਮੋਰਚੇ ਵਿਚ ਮੌਜੂਦ ਸਾਰੇ ਮਰਜੀਵੜੇ ਸਿੰਘ-ਸਿਪਾਹੀ ਪ੍ਰਵੀਨ ਅਤੇ ਪ੍ਰਤਿਸ਼ਠ ਸਲਾਹਕਾਰ ਮੈਂਬਰ ਸਨ। ਦੁਨੀਆ ਦੀਆਂ ਸਾਰੀਆਂ ਜੰਗਾਂ-ਯੁੱਧਾਂ ਵਿੱਚੋਂ ਸਭ ਤੋਂ ਨਿਵੇਕਲੀ ਅਤੇ ਅਸਾਵੀਂ (੨੧X੧੦੦੦੦) ਜੰਗ ਦਾ ਜਰਨੈਲ-ਹੌਲਦਾਰ ਈਸ਼ਰ ਸਿੰਘ ਹੀ ਸੀ। ਉਹੋ ਹੀ ਸਾਰਾਗੜ੍ਹੀ ਜੰਗ ਦਾ ਹੀਰੋ ਸੀ। ਉਹ ਸਾਰੇ ਹੀ ਸਤਿਗੁਰਾਂ ਦੇ ਰੰਗ ਵਿਚ ਰੰਗੇ *ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥* ਹੋਏ ਸਿੰਘ-ਸਿਪਾਹੀ ਸਨ। ਗੁਰੂ ਉਨ੍ਹਾਂ ਦੇ ਅੰਗ-ਸੰਗ ਸੀ ਅਤੇ ਉਹ ਪੂਰੀ ਤਰ੍ਹਾਂ ਗੁਰੂ-ਚਰਨਾਂ ਨਾਲ ਜੁੜੇ ਹੋਏ ਸਨ। ਇਹੋ ਹੀ ਕਾਰਨ ਹੈ ਕਿ ਉਨ੍ਹਾਂ ਮਹਾਨ ਸੂਰਬੀਰਾਂ ਨੇ ਸੰਸਾਰ ਨੂੰ ਦੰਗ ਕਰਨ ਵਾਲਾ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*

ਅਦੁੱਤੀ ਕਾਰਨਾਮਾ ਕੀਤਾ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਦੁਨੀਆ ਨੂੰ ਜਿੱਤਣ ਦਾ ਸੁਪਨਾ ਲੈਣ ਵਾਲੇ ਯੂਨਾਨ ਦਾ 'ਸਿਕੰਦਰ-ਏ-ਆਜ਼ਮ' ਅਤੇ ਫਰਾਂਸ ਦਾ ਸਮਰਾਟ ਨੈਪੋਲੀਅਨ ਬੋਨਾਪਾਰਟ, ਜਰਮਨ ਦਾ ਡਿਕਟੇਟਰ ਅਡੋਲਫ ਹਿਟਲਰ, ਜਰਮਨ ਦਾ ਪ੍ਰਸਿੱਧ ਜਰਨੈਲ ਬਿਸਮਾਰਕ ਅਤੇ ਇਟਲੀ ਦਾ ਡਿਕਟੇਟਰ ਮੂਸੋਲੀਨੀ ਆਦਿ ਅੰਤ ਨੂੰ ਘੋਰ ਨਿਰਾਸ਼ਤਾ ਵਿਚ ਜ਼ਿੰਦਗੀ ਦੇ ਪਲ ਪਲ ਲਈ ਤਰਸੇ ਹੋਏ ਮੌਤ ਤੋਂ ਹਾਰ ਕੇ ਦੁਨੀਆ ਨੂੰ ਅਲਵਿਦਾ ਕਹਿ ਕੇ ਚਲੇ ਗਏ। ਪਰੰਤੂ ਹੌਲਦਾਰ ਈਸ਼ਰ ਸਿੰਘ ਅਤੇ ਉਨ੍ਹਾਂ ਦੇ ਸਾਰੇ ਸਾਥੀਆਂ ਦਾ ਬਿਰਤਾਂਤ ਬਿਲਕੁਲ ਨਿਵੇਕਲਾ ਅਤੇ ਨਿਰਾਲਾ ਹੈ ਜਿਹੜੇ *ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ॥* ਤਥਾ "*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*" ਅਨੁਸਾਰ ਮੌਤ ਦੀਆਂ ਅੱਖਾਂ ਵਿਚ ਅੱਖਾਂ ਪਾਉਂਦਿਆਂ 'ਮੈਦਾਨ-ਏ-ਜੰਗ' ਵਿਚ ਸ਼ਹੀਦੀ ਪਾ ਗਏ ਅਤੇ ਅੰਤਮ ਸੱਚ ਪ੍ਰਗਟ ਕਰ ਗਏ ਅਤੇ ਸਦਾ ਲਈ ਅਮਰ ਹੋ ਗਏ।

ਇਹ ਬਹਾਦਰੀ ਦੀ ਮਿਸਾਲ ੪ ਸਿੱਖ ਬਟਾਲੀਅਨ (ਪਹਿਲਾਂ ੩੬ ਸਿੱਖ ਰੈਜੀਮੈਂਟ) ਨਾਲ ਜੁੜੀ ਹੋਈ ਹੈ। ਇਸ ੩੬ ਸਿੱਖ ਬਟਾਲੀਅਨ (ਹੁਣ ੪ ਸਿੱਖ ਬਟਾਲੀਅਨ) ਨੇ ੧੯੬੫ ਅਤੇ ੧੯੭੧ ਈ. ਦੀਆਂ ਭਾਰਤ-ਪਾਕਿ ਜੰਗਾਂ ਦੌਰਾਨ ਆਪਣੀ ਬਹਾਦਰੀ, ਕੁਰਬਾਨੀ, ਦੇਸ਼-ਭਗਤੀ ਅਤੇ ਸੂਰਮਗਤੀ ਦੇ ਇਤਿਹਾਸ ਨੂੰ ਹੋਰ ਚਮਕਾਇਆ ਹੈ ਅਤੇ ਪਾਕਿ ਫੌਜਾਂ ਨੂੰ ਮੈਦਾਨ-ਏ-ਜੰਗ ਵਿਚ ਧੂਲ ਚਟਾ ਦਿੱਤੀ। ਇਸ ਬਟਾਲੀਅਨ ਨੂੰ ਯੂਨਾਈਟਡ ਨੇਸ਼ਨਜ਼ (United Nations) ਵੱਲੋਂ ਲੈਬਨਾਨ ਵਿਚ ਸ਼ਾਂਤੀ ਸੈਨਾ ਦੀ ਡਿਊਟੀ ਨਿਭਾਉਣ ਦਾ ਕਾਰਜ ਸੌਂਪਿਆ ਗਿਆ ਸੀ। ਜਿਸ ਨੂੰ ਇਸ ਨੇ ਪੂਰੀ ਨਿਰਭੈਤਾ ਅਤੇ ਸੂਰਮਗਤੀ ਨਾਲ ਬਾਖੂਬੀ ਨਿਭਾਇਆ ਅਤੇ ਯੂਨਾਈਟਡ ਨੈਸ਼ਨਜ ਵੱਲੋਂ ਇਸ ਪਲਟਨ ਦੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ 'ਯੂਨਾਈਟਡ ਨੈਸ਼ਨਜ ਫੋਰਸ ਕਮਾਂਡਰ ਯੂਨਿਟ ਸਾਈਟੇਸ਼ਨ' ਨਾਲ ਨਿਵਾਜਿਆ ਗਿਆ ਹੈ। ਉਸ ਸਮੇਂ ਇਹ ਇਕ ਸ਼ਾਨਦਾਰ ਪ੍ਰਾਪਤੀ ਸੀ। ਇਸ ਤੋਂ ਇਲਾਵਾ ਪਲਟਨ ਦੇ ੨੧ ਅਫਸਰਾਂ, ੮ ਜੂਨੀਅਰ ਕਮਿਸ਼ਨਡ ਅਫਸਰਾਂ ਅਤੇ ਤਕਰੀਬਨ ੪੫ ਫੌਜੀਆਂ ਨੂੰ ਪ੍ਰਸੰਸਾ-ਪੱਤਰ ਦਿੱਤੇ ਗਏ ਹਨ।

ਸਿੱਖਾਂ ਤੋਂ ਬਿਨਾਂ ਸੰਸਾਰ ਵਿਚ ਅਜਿਹੀ ਕੋਈ ਕੌਮ ਨਹੀਂ ਹੋਵੇਗੀ ਜਿਸ ਦੇ ਯੋਧਿਆਂ ਦੀ ਪ੍ਰਸੰਸਾ ਕਿਸੇ ਹੋਰ ਕੌਮ ਜਾਂ ਦੇਸ਼ ਨੇ ਕੀਤੀ ਹੋਵੇ। ਇਹ ਮਾਣ ਜੇ ਹਾਸਲ ਹੈ ਤਾਂ ਸਿਰਫ ਸਿੱਖਾਂ ਨੂੰ ਹੀ ਹਾਸਲ ਹੈ। ਸਾਰਾਗੜ੍ਹੀ ਦੀ ਲੜਾਈ ਸਿੱਖਾਂ ਦੀ ਇੱਕ ਅਜਿਹੀ ਸੂਰਮਗਤੀ ਦੀ ਮਿਸਾਲ ਹੈ ਜਿਸ ਦੀ ਸ਼ਲਾਘਾ ਇੰਗਲੈਂਡ ਦੀ ਪਾਰਲੀਮੈਂਟ ਵਿਚ ਕੀਤੀ ਗਈ। ਇਸ ਨੂੰ ਅੰਗਰੇਜ਼ਾਂ ਦੀ ਖੁਦਗਰਜ਼ੀ ਵੀ ਸਮਝਿਆ ਜਾਂਦਾ ਹੈ ਪਰ ਇਹ ਖਿਆਲ ਠੀਕ ਨਹੀਂ ਹੈ। ਇਨ੍ਹਾਂ ਫਜ਼ੂਲ ਦੀ

ਕਿੰਤੂ-ਪਰੰਤੂ ਕਰਨ ਵਾਲਿਆਂ ਨੇ ਆਪ ਤਾਂ ਕੋਈ ਕੁਰਬਾਨੀ ਨਹੀਂ ਦਿੱਤੀ ਕੇਵਲ ਵਿਰੋਧ ਕਾਰਨ ਹੀ ਵਿਰੋਧ ਕਰਦੇ ਹਨ ਜਾਂ ਫਿਰ ਫਿਰਕੂ ਜ਼ਹਿਨੀਅਤ ਅਤੇ ਈਰਖਾ ਵਸ ਹੀ ਕਰਦੇ ਹਨ। ਇਹਨਾਂ ਭੁੱਲੜਾਂ ਨੂੰ ਪਤਾ ਹੀ ਨਹੀਂ ਕਿ ਸਿੱਖ ਰੈਜੀਮੈਂਟ ਦਾ ਸਿਧਾਂਤ (MOTTO) ਹੀ *ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥* ਅਤੇ ਇਨ੍ਹਾਂ ਦਾ ਨਿਸ਼ਾਨਾ ਵੀ "*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥* ਦਾ ਹੀ ਹੈ ਅਤੇ ਇਨ੍ਹਾਂ ਨੂੰ ਪਾਸਿੰਗ-ਆਊਟ ਪਰੇਡ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਉਪਰੰਤ ਅਰਦਾਸਾ ਸੋਧਿਆ ਜਾਂਦਾ ਹੈ ਅਤੇ ਪਾਸ-ਆਊਟ ਹੋਣ ਵਾਲੇ ਸਾਰੇ ਜਵਾਨਾਂ/ਅਧਿਕਾਰੀਆਂ ਨੂੰ ਆਪਣੀ ਜ਼ਿੰਦਗੀ ਦੇ ਆਖਰੀ ਦਮ (ਸਾਹ) ਤੀਕ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨ ਲਈ ਸਹੁੰ ਚੁਕਾਈ ਜਾਂਦੀ ਹੈ। ਉਨ੍ਹਾਂ ਸਿੱਖ ਫੌਜੀਆਂ ਦੀਆਂ ਦਸਤਾਰਾਂ ਉੱਤੇ ਦਸਮੇਸ਼ ਪਿਤਾ ਵੱਲੋਂ ਬਖਸ਼ਿਆ ਚੱਕਰ ਵੀ ਚੜ੍ਹਾਇਆ ਹੋਇਆ ਸੀ। ਮੈਦਾਨ-ਏ-ਜੰਗ ਵਿਚ ਜੋ ਵੀ ਦੁਸ਼ਮਣ ਦੇ ਰੂਪ ਵਿਚ ਉਸ ਦੇ ਸਾਹਮਣੇ ਆਉਂਦਾ ਹੈ ਉਸ ਨੂੰ ਹਰਾਉਣਾ ਅਤੇ ਉਸ ਉੱਤੇ ਜਿੱਤ ਪ੍ਰਾਪਤ ਕਰਨਾ ਹੀ ਫੌਜੀ ਧਰਮ ਹੈ। ਇੱਕ ਅੰਗਰੇਜ਼ ਅਫਸਰ ਕਰਨਲ ਕਨਿੰਘਮ ਨੇ ਸਿੱਖਾਂ ਦੀ ਸੂਰਬੀਰਤਾ ਨੂੰ ਉਦੋਂ ਵੀ ਸਲਾਹਿਆ ਸੀ ਜਦੋਂ ਸਿੱਖ ਅੰਗਰੇਜ਼ਾਂ ਦੇ ਵਿਰੁੱਧ ਲੜੇ ਸੀ। ਇਸੇ ਲੜਾਈ ਦਾ ਜਸ ਇੱਕ ਮੁਸਲਮਾਨ ਕਵੀ ਸ਼ਾਹ ਮੁਹੰਮਦ ਨੇ ਬਿਨਾਂ ਕਿਸੇ ਲੋਭ-ਲਾਲਚ ਦੇ ਆਪਣੀ ਵਾਰ ਵਿਚ ਗਾਇਆ। ਇਸ ਤੋਂ ਪਹਿਲਾਂ ਵੀ ਜ਼ਕਰੀਆ ਖਾਨ ਅਤੇ ਨਾਦਰ ਸ਼ਾਹ ਵਰਗੇ ਹਮਲਾਵਰ ਜੋ ਸਿੱਖਾਂ ਦੇ ਜਾਨੀ ਦੁਸ਼ਮਣ ਸਨ, ਵੀ ਸਿੱਖਾਂ ਦੀ ਬਹਾਦਰੀ 'ਤੇ ਕੁਰਬਾਨੀ ਤੋਂ ਪ੍ਰਭਾਵਿਤ ਹੁੰਦੇ ਰਹੇ ਹਨ। ਅੱਜ ਚਤੁਰਾਈ ਦੇ ਯੁੱਗ ਵਿਚ ਇਹ ਗੱਲ ਸੰਭਵ ਨਹੀਂ ਰਹੀ ਕਿਉਂਕਿ ਮਨੁੱਖ ਆਪਣੇ ਭਾਵਾਂ ਨੂੰ ਖੁੱਲ੍ਹ ਕੇ ਪ੍ਰਗਟ ਕਰਨ ਦੀ ਥਾਂ ਲੁਕੋ ਕੇ ਰੱਖਣਾ ਸਿੱਖ ਗਿਆ ਹੈ ਅਤੇ ਹੁਣ ਚੰਗੇ-ਬੁਰੇ ਤਥਾ ਗੁਣ-ਔਗੁਣ ਦਾ ਫੈਸਲਾ ਇਲਾਕਾਵਾਦ ਅਤੇ ਫਿਰਕੂ ਭਾਵਨਾ ਅਨੁਸਾਰ ਹੀ ਕੀਤਾ ਜਾਂਦਾ ਹੈ। ਅਜਿਹਾ ਕਰਨਾ ਬਿਲਕੁਲ ਅਨੈਤਿਕ ਹੈ ਅਤੇ ਦੇਸ਼ ਦੇ ਵਡੇਰੇ ਹਿੱਤ ਵਿਚ ਨਹੀਂ ਹੈ। ੧੯੬੨ ਈ. ਦੀ ਹਿੰਦ-ਚੀਨ ਜੰਗ ਦੇ ਦੋ ਜਰਨੈਲਾਂ ਜਰਨਲ ਬਿਕਰਮ ਸਿੰਘ (ਹੀਰੋ ਆਫ਼ ਲੱਦਾਖ) ਅਤੇ ਨਹਿਰੂ ਪਰਵਾਰ ਦੇ ਨਜ਼ਦੀਕੀ ਨਾਲਾਇਕ ਜਰਨੈਲ ਜਰਨਲ ਬੀ. ਐਮ. ਕੌਲ ਦਾ ਇਤਿਹਾਸ ਅੱਜ ਵੀ ਸੰਸਾਰ ਦੇ ਸਾਹਮਣੇ ਹੈ ਜੋ ਇਸ ਤੱਥ ਦੀ ਪੁਸ਼ਟੀ ਕਰਦਾ ਹੈ।

ਸਾਰਾਗੜ੍ਹੀ ਭਾਰਤ ਦੀ ਉੱਤਰ-ਪੱਛਮੀ ਸਰਹੱਦ 'ਤੇ ਕੋਹਾਟ ਜ਼ਿਲ੍ਹੇ ਦਾ ਇੱਕ ਪਿੰਡ ਹੈ। ਇਹ ਇਲਾਕਾ ਉੱਚੇ-ਨੀਵੇਂ ਦਰਿਆਵਾਂ, ਨਾਲਿਆਂ ਅਤੇ ਖਾਲਿਆਂ ਨਾਲ ਘਿਰਿਆ ਹੋਇਆ ਸੀ ਅਤੇ ਇਹ ਖੂੰਖਾਰ-ਪਠਾਨਾਂ, ਅਫਰੀਦੀਆਂ ਤੇ ਆਦਿ-ਵਾਸੀ ਕਬਾਇਲੀਆਂ ਦੇ ਕਬਜ਼ੇ ਵਿਚ ਸੀ। ਇਨ੍ਹਾਂ ਲੋਕਾਂ ਨੇ ਅੰਗਰੇਜ਼ਾਂ ਦੀ ਅਧੀਨਗੀ

ਮੰਨਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਇਹ ਵਪਾਰੀਆਂ ਦੇ ਕਾਫਲਿਆਂ 'ਤੇ ਹਮਲਾ ਕਰਦੇ ਰਹਿੰਦੇ ਸਨ। ਜਿਸ ਕਰਕੇ ਬਰਤਾਨਵੀਂ ਸਿਪਾਹੀਆਂ ਨਾਲ ਇਨ੍ਹਾਂ ਦੀਆਂ ਝੜਪਾਂ ਅਕਸਰ ਹੁੰਦੀਆਂ ਰਹਿੰਦੀਆਂ ਸਨ। ਪਰੰਤੂ ਅੰਗਰੇਜ਼ ਫੌਜ ਕਦੀ ਵੀ ਇਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕੀ ਅਤੇ ਇਹ ਕਬੀਲੇ ਅਤੇ ਕਬਾਇਲੀ ਹਮੇਸ਼ਾ ਹੀ ਆਕੀ ਹੀ ਰਹੇ। ਸਾਰਾਗੜ੍ਹੀ ਦੀ ਚੌਕੀ ਜੋ ਕਿ ੬੦੦੦ ਫੁੱਟ ਦੀ ਉਚਾਈ 'ਤੇ ਸੀ। ਉਸ ਦੀ ਸੁਰੱਖਿਆ ਦੀ ਜ਼ਿੰਮੇਵਾਰੀ ੩੬ ਸਿੱਖ ਰੈਜਮੈਂਟ ਦੇ ਹਵਾਲਦਾਰ ਈਸ਼ਰ ਸਿੰਘ ਸਮੇਤ ੨੧ ਸਿੱਖ ਜਵਾਨਾਂ ਦੇ ਸਪੁਰਦ ਕੀਤੀ ਗਈ ਸੀ। ਇਹ ਚੌਕੀ ਲੋਕਹਾਰਟ ਅਤੇ ਗੁਲਸਥਾਨ ਦੇ ਕਿਲ੍ਹਿਆਂ ਵਿਚਕਾਰ ਸਥਿਤ ਸੀ। ਜਿਸ ਕਰਕੇ ਇਸ ਚੌਂਕੀ ਦਾ ਬਹੁਤ ਮਹੱਤਵ ਸੀ। ਫੌਜੀ ਨੁਕਤਾ-ਨਿਗਾਹ ਤੋਂ ਇਸ ਨੂੰ ਬਹੁਤ ਹੀ ਨਾਜ਼ੁਕ ਇਲਾਕਾ ਸਮਝਿਆ ਜਾਂਦਾ ਸੀ। ਇੱਥੇ ੩੬ ਸਿੱਖ ਰੈਜੀਮੈਂਟ (ਹੁਣ ੪ ਸਿੱਖ ਰੈਜਮੈਂਟ) ਦੀ ਚੌਂਕੀ ਸੀ। ਇਹ ਚੌਂਕੀ ਕਿਲ੍ਹਾ ਲਾਕਹਾਰਟ ਤੋਂ ਕਾਫੀ ਦੂਰ ਸੀ। ੩ ਸਤੰਬਰ, ੧੮੯੭ ਈ. ਨੂੰ ਹਜ਼ਾਰਾਂ ਕਬਾਇਲੀਆਂ ਨੇ ਸਾਰਾਗੜ੍ਹੀ ਲਾਗੇ ਬਣੀ ਇਸ ਚੌਂਕੀ ਨੂੰ ਘੇਰਾ ਪਾ ਲਿਆ। ਉਹ ਇਸ ਚੌਂਕੀ ਨੂੰ ਤਬਾਹ ਕਰ ਦੇਣਾ ਚਾਹੁੰਦੇ ਸਨ ਕਿਉਂਕਿ ਉਹ ਖ਼ਤਰਨਾਕ ਕਬਾਇਲੀ ਅਤੇ ਕਬੀਲੇ ਇਹ ਬਰਦਾਸ਼ਤ ਨਹੀਂ ਸਨ ਕਰਦੇ ਕਿ ਕੋਈ ਸ਼ਕਤੀ ਉਨ੍ਹਾਂ ਦਾ ਰਾਹ ਰੋਕੇ ਅਤੇ ਰਸਤੇ ਦਾ ਰੋੜਾ ਬਣੇ। ਕਿਲ੍ਹਾ ਲਾਕਹਾਰਟ ਵਿਚ ਫਰਾਂਸੀਸੀ ਲੈਫ. ਕਰਨਲ ਹਾਟਨ ਤੈਨਾਤ ਸੀ। ਇਸ ਨੇ ਸਿੱਖਾਂ ਨੂੰ ਬਹਾਦਰੀ ਨਾਲ ਮੁਕਾਬਲਾ ਕਰਨ ਲਈ ਕਿਹਾ। ਇਸ ਕਮਾਂਡਿੰਗ ਅਫਸਰ ਨਾਲ ਸਾਰਾਗੜ੍ਹੀ ਦਾ ਸੰਪਰਕ ਵਾਇਰਲੈਸ ਰਾਹੀਂ ਕਾਇਮ ਸੀ। ੧੨ ਸਤੰਬਰ ਨੂੰ ਕਬਾਇਲੀਆਂ ਨੇ ਗੜ੍ਹੀ 'ਤੇ ਜ਼ੋਰਦਾਰ ਧਾਵਾ ਬੋਲ ਦਿੱਤਾ। ਅੱਗੋਂ ਸਿੱਖਾਂ ਨੇ *ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥* ਦੇ ਸਿਧਾਂਤ ਅਨੁਸਾਰ ਗੋਲੀਆਂ ਦੀ ਵਰਖਾ ਕਰ ਦਿੱਤੀ। ੬ ਘੰਟੇ ਦੇ ਯੁੱਧ ਵਿਚ ੬੦੦ ਕਬਾਇਲੀ ਮਾਰੇ ਗਏ ਤੇ ਬਹੁਤ ਸਾਰੇ ਜ਼ਖ਼ਮੀ ਹੋ ਗਏ। ੧੩ ਸਿੱਖ ਫੌਜੀ ਵੀ ਜ਼ਖ਼ਮੀ ਹੋ ਗਏ ਸਨ। ਪਰੰਤੂ ਇਸ ਦੇ ਬਾਵਜੂਦ ਉਹ ਕੌਮੀ ਹੀਰੇ *ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥* ਦੇ ਸਿਧਾਂਤ ਅਨੁਸਾਰ ਆਪਣੀ ਛਾਤੀ ਡਾਹ ਕੇ ਪੂਰੀ ਨਿਰਭੈਤਾ ਨਾਲ ਡਟੇ ਹੋਏ ਸਨ। ਕੁਝ ਕਬਾਇਲੀ ਗੜ੍ਹੀ ਦੇ ਨੇੜੇ ਆ ਕੇ ਪਾੜ ਪਾਉਣ ਵਿਚ ਸਫਲ ਹੋ ਗਏ। ਫਿਰ ਵੀ ਸਿੱਖ-ਫੌਜੀਆਂ ਨੇ ਕਿਸੇ ਨੂੰ ਅੰਦਰ ਨਹੀਂ ਵੜਨ ਦਿੱਤਾ। ਆਖਿਰ ਕਬਾਇਲੀਆਂ ਨੇ ਗੜੀ ਨੂੰ ਅੱਗ ਲਾ ਦਿੱਤੀ। ਜਿਸ ਕਾਰਨ ਸਿੱਖ ਫੌਜੀਆਂ ਨੂੰ ਗੜੀ ਤੋਂ ਬਾਹਰ ਆਉਣਾ ਪਿਆ। ਉਨ੍ਹਾਂ ਨੇ ਰਾਈਫਲਾਂ 'ਤੇ ਬੈਨਟਾਂ ਚਾੜ ਲਈਆਂ ਤੇ ਅਨੇਕਾਂ ਦੁਸ਼ਮਣਾਂ ਨੂੰ ਮਾਰ ਕੇ ਸ਼ਹੀਦ ਹੋ ਗਏ।

ਸਿੱਖਾਂ ਦੀ ਇਸ ਬਹਾਦਰੀ ਤੋਂ ਅੰਗਰੇਜ਼-ਸਰਕਾਰ ਬਹੁਤ ਪ੍ਰਭਾਵਿਤ ਹੋਈ। ਇਨ੍ਹਾਂ ਸ਼ਹੀਦਾਂ ਦੇ ਪਰਵਾਰਾਂ ਨੂੰ ਸਰਕਾਰ ਵੱਲੋਂ 'ਇੰਡੀਅਨ ਆਰਡਰ ਆਫ

ਮੈਰਿਟ' ਨਾਲ ਸਨਮਾਨਿਆ ਗਿਆ। ੫੦੦ ਰੁਪਏ ਨਕਦ ਅਤੇ ਦੋ-ਦੋ ਮੁਰੱਬੇ ਜ਼ਮੀਨ ਦਿੱਤੀ ਗਈ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸਰਕਾਰੀ ਪੱਧਰ 'ਤੇ ਤਿੰਨ ਥਾਵਾਂ 'ਤੇ ਯਾਦਗਾਰਾਂ ਬਣਵਾਈਆਂ ਗਈਆਂ। ਇਕ ਵਜ਼ੀਰਾਬਾਦ ਜਿੱਥੇ ਲੜਾਈ ਹੋਈ ਸੀ, ਇਕ ਫਿਰੋਜ਼ਪੁਰ ਜਿੱਥੇ ਇਸ ਬਟਾਲੀਅਨ ਦਾ ਹੈੱਡ ਕੁਆਟਰ ਹੈ ਅਤੇ ਸ੍ਰੀ ਅੰਮ੍ਰਿਤਸਰ ਵਿਚ ਬਣਾਈ ਗਈ। ਲੇਖਕ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਆਪਣੇ ਤੀਸਰੇ ਪ੍ਰਧਾਨਗੀ ਕਾਰਜਕਾਲ ਦੌਰਾਨ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਨੇੜੇ ਸਾਰਾਗੜ੍ਹੀ ਦੇ ਉਨ੍ਹਾਂ ਸਮੂਹ ਸੂਰਮਿਆਂ ਦੀ ਯਾਦ ਵਿਚ ਇਕ 'ਸਾਰਾਗੜ੍ਹੀ ਸਰਾਂ' (ਰੈਣ ਬਸੇਰਾ) ਮਿਤੀ ੧੦-੯-੨੦੧੭ ਨੂੰ ਸੰਗਤ ਦੀ ਸਹੂਲਤ ਲਈ ਭੇਟ ਕੀਤੀ ਸੀ। ਉਸ ਦਿਨ ਇਕ ਵਿਸ਼ਾਲ ਸਮਾਗਮ ਵੀ ਕਰਵਾਇਆ ਗਿਆ ਸੀ। ਜਿਸ ਵਿਚ ਭਾਰਤੀ ਫੌਜ ਦੇ ਸਾਬਕਾ ਮੁਖੀ (COMMANDER-IN-CHIEF) ਜਰਨਲ ਜੇ. ਜੇ. ਸਿੰਘ, ਫਰਾਂਸੀਸੀ ਅਤੇ ਇੰਗਲੈਂਡ ਦੇ ਮੇਜਰ ਜਰਨਲ ਡੂਨਕੈਨ ਕੈਂਪਸ ਸਮੇਤ ਉਨ੍ਹਾਂ ਦੀਆਂ ਫੌਜਾਂ ਦੇ ਉੱਚ ਅਧਿਕਾਰੀ ਵੀ ਸ਼ਾਮਲ ਹੋਏ ਸਨ ਅਤੇ ਉਨ੍ਹਾਂ ਨੇ ਸਾਰਾਗੜ੍ਹੀ ਦੇ ਲਾਸਾਨੀ ਅਮਰ ਸ਼ਹੀਦਾਂ ਨੂੰ ਭਾਵਭਿੰਨੀ ਸਰਧਾਂਜਲੀ ਵੀ ਭੇਟ ਕੀਤੀ ਸੀ। ਇਸ ਸਰਾਂ ਦੀ ਗੈਲਰੀ ਵਿਚ ਉਨ੍ਹਾਂ (੨੧) ਇੱਕੀ ਜਾਂਬਾਜ਼ਾਂ ਦੀਆਂ ਤਸਵੀਰਾਂ ਸੰਗਤ ਦੇ ਵੇਖਣ ਲਈ ਸੁਸ਼ੋਭਿਤ ਕੀਤੀਆਂ ਗਈਆਂ ਹਨ। ਇੰਗਲੈਂਡ ਦੀ ਪਾਰਲੀਮੈਂਟ ਵਿਚ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਦੋ ਮਿੰਟ ਦਾ ਮੌਨ ਰੱਖਿਆ ਗਿਆ। ਸਕੂਲਾਂ ਨੂੰ ੩ ਦਿਨਾਂ ਦੀ ਛੁੱਟੀ ਕੀਤੀ ਗਈ ਸੀ। ਇਸ ਸਬੰਧ ਵਿਚ ਹਰ ਸਾਲ ੧੨ ਸਤੰਬਰ ਨੂੰ ਇੰਗਲੈਂਡ, ਇਟਲੀ, ਫਰਾਂਸ, ਜਪਾਨ ਤੇ ਅੰਗਰੇਜ਼ ਸਮੇਂ ਦੇ ਭਾਰਤ ਦੇ ਸਕੂਲਾਂ ਦੇ ਬੱਚਿਆਂ ਨੂੰ ਇਸ ਸ਼ਹੀਦੀ ਸਾਕੇ ਦੀ ਗਾਥਾ ਸੁਣਾਈ ਜਾਂਦੀ ਤੇ ਬੱਚਿਆਂ ਨੂੰ ਛੁੱਟੀ ਕੀਤੀ ਜਾਂਦੀ ਸੀ। ਸਾਬਕਾ ਬ੍ਰਿਗੇਡੀਅਰ ਕੁਲਦੀਪ ਸਿੰਘ (ਕਾਹਲੋਂ) ਅਨੁਸਾਰ—
"ਇਸ ਮਹੱਤਵਪੂਰਨ ਅਤੇ ਗੌਰਵਮਈ ਲੜਾਈ ਦਾ ਇਤਿਹਾਸ ਫਰਾਂਸ ਵਿਚ ਸਕੂਲੀ ਬੱਚਿਆਂ ਦੇ ਪਾਠਕ੍ਰਮ (Sllaybus) ਦਾ ਵਿਸ਼ਾ ਹੈ। ਯੂਨੈਸਕੋ ਵੱਲੋਂ ਸਮੂਹਿਕ ਤੌਰ 'ਤੇ ਛਪਣ ਵਾਲੀਆਂ ੮ ਇਤਿਹਾਸਿਕ ਕਹਾਣੀਆਂ ਵਿਚ ਸਾਰਾਗੜ੍ਹੀ ਦੀ ਲੜਾਈ ਦਾ ਇਤਿਹਾਸ ਵੀ ਸ਼ਾਮਲ ਹੈ।" ਪਰੰਤੂ ਇਹ ਬੜੇ ਅਫਸੋਸ ਵਾਲੀ ਦੁਖਦਾਇਕ ਗੱਲ ਹੈ ਕਿ ਅਜ਼ਾਦ ਭਾਰਤ ਦੇ ਕਿਸੇ ਸਕੂਲ ਜਾਂ ਕਾਲਜ ਜਾਂ ਸਕੂਲਾਂ ਦੇ ਸਿਲੇਬਸ ਵਿਚ ਸੰਸਾਰ ਦੀ ਉਸ ਨਿਵੇਕਲੀ ਲੜਾਈ ਬਾਰੇ ਨਾ ਹੀ ਪੜ੍ਹਾਇਆ ਜਾਂਦਾ ਹੈ ਨਾਂ ਹੀ ਕਿਸੇ ਪਾਠਕ੍ਰਮ ਦਾ ਹਿੱਸਾ ਹੈ। ਇਹ ਬੜੀ ਬਦਕਿਸਮਤੀ ਦੀ ਗੱਲ ਹੈ। ਭਾਰਤ ਵਿਚ ਤਾਂ ਉਨ੍ਹਾਂ ਅਨੇਕਾਂ ਲੋਕਾਂ ਦੇ ਜਨਮ-ਦਿਨ, ਮੌਤ ਦੇ ਦਿਨ ਮਨਾਏ ਜਾਂਦੇ ਹਨ, ਜਿਨ੍ਹਾਂ ਦਾ ਭਾਰਤ ਦੀ ਜੰਗ-ਏ-ਅਜ਼ਾਦੀ ਵਿਚ ਕੋਈ ਯੋਗਦਾਨ ਨਹੀਂ ਹੈ ਅਤੇ ਕਈ ਤਾਂ ਅੰਗਰੇਜ਼ ਸਰਕਾਰ ਦੇ ਪਿੱਠੂ ਹੀ ਬਣੇ ਹੋਏ ਸਨ।

ਇਸ ਜੰਗ ਵਿਚ ਸ਼ਹੀਦੀ ਪਾਉਣ ਵਾਲੇ ਮਹਾਨ ਯੋਧਿਆਂ ਦੇ ਨਾਮ ਇਸ ਪ੍ਰਕਾਰ ਹਨ:- ੧੬੫ ਹਵਾਲਦਾਰ ਈਸ਼ਰ ਸਿੰਘ, ੩੩੨ ਨਾਇਕ ਲਾਲ ਸਿੰਘ, ੫੪੬ ਲਾਂਸ ਨਾਇਕ ਚੰਦਾ ਸਿੰਘ, ੧੩੨੧ ਸਿਪਾਹੀ ਸੁੰਦਰ ਸਿੰਘ, ੪੯੨ ਸਿਪਾਹੀ ਉੱਤਮ ਸਿੰਘ, ੮੫੯ ਸਿਪਾਹੀ ਹੀਰਾ ਸਿੰਘ, ੭੯੧ ਸਿਪਾਹੀ ਭੋਲਾ ਸਿੰਘ, ੮੩੪ ਸਿਪਾਹੀ ਨਾਰਾਇਣ ਸਿੰਘ, ੮੭੪ ਸਿਪਾਹੀ ਦੀਵਾਨ ਸਿੰਘ, ੪੬੩ ਸਿਪਾਹੀ ਰਾਮ ਸਿੰਘ, ੧੨੫੭ ਸਿਪਾਹੀ ਭਗਵਾਨ ਸਿੰਘ, ੧੬੫੧ ਸਿਪਾਹੀ ਜੀਵਾ ਸਿੰਘ, ੭੯੨ ਸਿਪਾਹੀ ਸਾਹਬ ਸਿੰਘ, ੨੮੭ ਸਿਪਾਹੀ ਰਾਮ ਸਿੰਘ, ੬੮੭ ਸਿਪਾਹੀ ਦਇਆ ਸਿੰਘ, ੭੮੧ ਸਿਪਾਹੀ ਜੀਵਨ ਸਿੰਘ, ੮੪੪ ਸਿਪਾਹੀ ਗੁਰਮੁੱਖ ਸਿੰਘ, ੧੭੩੩ ਸਿਪਾਹੀ ਗੁਰਮੁੱਖ ਸਿੰਘ, ੧੨੬੫ ਸਿਪਾਹੀ ਭਗਵਾਨ ਸਿੰਘ, ੧੫੫੬ ਸਿਪਾਹੀ ਬੇਲਾ ਸਿੰਘ, ੧੨੨੧ ਸਿਪਾਹੀ ਨੰਦ ਸਿੰਘ ਅਤੇ ਸੇਵਾਦਾਰ ਦਾਓ ਸਿੰਘ। ਇਨ੍ਹਾਂ ੨੧ ਬਹਾਦਰ ਸਿਪਾਹੀਆਂ ਨੂੰ ਅੰਗਰੇਜ਼ ਸਰਕਾਰ ਵੱਲੋਂ 'ਇੰਡੀਅਨ ਆਰਡਰ ਆਫ ਮੈਰਿਟ' ਦੇ ਪੁਰਸਕਾਰ ਨਾਲ ਜੋ ਕਿ ਉਸ ਸਮੇਂ ਅੰਗਰੇਜ਼ੀ ਭਾਰਤੀ ਫੌਜ ਨੂੰ ਦਿੱਤਾ ਜਾਣ ਵਾਲਾ ਸਭ ਤੋਂ ਉੱਚਾ ਬਹਾਦਰੀ ਪੁਰਸਕਾਰ ਸੀ।

ਸਾਰਾਗੜ੍ਹੀ ਦਾ ਸਾਕਾ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਸਿੱਖ ਕੌਮ ਨੇ ਦੂਰ-ਦੂਰ ਤਕ ਦੇਸ਼ ਦੀਆਂ ਸਰਹੱਦਾਂ ਦੀ ਕਿਵੇਂ ਰਾਖੀ ਕੀਤੀ ਹੈ। ਇਸ ਤੋਂ ਪਹਿਲਾਂ ਇਸੇ ਸਰਹੱਦ 'ਤੇ ਜਮਰੌਦ ਦੇ ਕਿਲ੍ਹੇ ਨੂੰ ਜਿੱਤ ਕੇ ਉਸ ਦੀ ਰਾਖੀ ਕਰਦਿਆਂ ਹੋਇਆਂ ਸਰਦਾਰ ਹਰੀ ਸਿੰਘ ਨਲਵਾ ਸ਼ਹੀਦ ਹੋਇਆ ਸੀ। ਇਸ ਇਲਾਕੇ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਹਜ਼ਾਰਾ ਸਾਲਾਂ ਬਾਅਦ ਭਾਰਤ ਦਾ ਅੰਗ ਬਣਾਇਆ ਸੀ। ਸਰਦਾਰ ਹਰੀ ਸਿੰਘ ਨਲਵਾ ਵਰਗੇ ਸ਼ੇਰ-ਦਿਲ ਜਰਨੈਲਾਂ ਨੇ ਇਸ ਇਲਾਕੇ 'ਤੇ ਆਪਣਾ ਕਬਜ਼ਾ ਅਤੇ ਪੂਰਾ ਦਬਦਬਾ ਬਣਾਇਆ ਸੀ, ਜਿਨ੍ਹਾਂ ਦੇ ਨਾਂ ਦਾ ਹਊਆ ਅੱਜ ਵੀ ਪਿਸ਼ਾਵਰ ਦੀਆਂ ਇਸਤਰੀਆਂ (ਪਠਾਨੀਆਂ), ਬੱਚਿਆਂ ਨੂੰ "ਹਰੀਆ ਰਾਗਲੇ" ਕਹਿ ਕੇ ਚੁੱਪ ਕਰਵਾਉਣ ਲਈ ਵਰਤਦੀਆਂ ਹਨ।

ਮਹਾਰਾਜਾ ਰਣਜੀਤ ਸਿੰਘ ਤੋਂ ਪਿੱਛੋਂ ਅੰਗਰੇਜ਼ ਸਰਕਾਰ ਵੀ ਜੇ ਇਸ ਇਲਾਕੇ ਨੂੰ ਆਪਣੇ ਰਾਜ ਵਿਚ ਰੱਖ ਸਕੀ ਹੈ ਤਾਂ ਉਹ ਸਿੱਖ ਫ਼ੌਜਾਂ ਦੀ ਮਦਦ ਨਾਲ ਹੀ ਰੱਖ ਸਕੀ ਹੈ। ਲੰਮਾ ਇਤਿਹਾਸ ਗਵਾਹ ਹੈ ਕਿ ਆਪਣੇ ਆਪ ਨੂੰ 'ਅਜਿੱਤ' ਸਮਝਣ ਵਾਲੇ ਪਠਾਨਾਂ ਨੂੰ ਸਿੰਘ-ਸੂਰਮਿਆਂ ਨੇ ਵਾਰ-ਵਾਰ ਧੂਲ ਚਟਾਈ। ਇਸ ਲਈ ਭਾਵੇਂ ਉਸ ਵੇਲੇ ਅੰਗਰੇਜ਼ਾਂ ਦਾ ਰਾਜ ਸੀ; ਪਰ ਸਿੱਖਾਂ ਦਾ ਸਰਹੱਦ 'ਤੇ ਲੜ ਕੇ ਸ਼ਹੀਦ ਹੋਣਾ ਉਨ੍ਹਾਂ ਦੀ ਦੇਸ਼-ਭਗਤੀ ਨੂੰ ਹੀ ਪ੍ਰਗਟ ਕਰਦਾ ਹੈ। ਅੱਜ ਵੀ ਭਾਰਤ ਦੀਆਂ ਪੱਛਮੀ-ਸਰਹੱਦਾਂ ਦੀ ਰਾਖੀ ਸਿੱਖ ਫੌਜੀ ਹੀ ਅੱਗੇ ਹੋ ਕੇ ਕਰਦੇ ਹਨ। ਜਰਨਲ ਬਿਕਰਮ ਸਿੰਘ ਨੇ ਜੋ ਇੱਥੇ ਮੱਲਾਂ ਮਾਰੀਆਂ ਅਤੇ ਇਸ ਇਲਾਕੇ ਦੀ ਛਾਤੀ ਡਾਹ ਕੇ ਰੱਖਿਆ ਕੀਤੀ। ਇਸ ਇਲਾਕੇ ਦੇ ਲੋਕ ਜਰਨਲ ਬਿਕਰਮ ਸਿੰਘ ਨੂੰ ਆਪਣਾ ਰਾਖਾ

ਅਤੇ ਆਪਣਾ ਮਿੱਤਰ ਮੰਨਦੇ ਹਨ। ਉਹ ਸਾਡੇ ਅਜੋਕੇ ਇਤਿਹਾਸ ਦਾ ਇਕ ਸੁਨਿਹਰੀ ਪੰਨਾ ਬਣ ਗਿਆ ਹੈ। ਕਿਸੇ ਦੇਸ਼ ਦੀ ਹੋਂਦ ਉਦੋਂ ਤਕ ਹੀ ਕਾਇਮ ਹੁੰਦੀ ਹੈ ਜਦੋਂ ਤਕ ਉਸ ਦੀਆਂ ਸਰਹੱਦਾਂ ਸੁਰੱਖਿਅਤ ਹੋਣ ਅਤੇ ਉਸ ਦੇਸ਼ ਦੀਆਂ ਫੌਜਾਂ ਆਪਣੇ ਦੇਸ਼-ਕੌਮ ਦੀ ਰਾਖੀ ਕਰਨ ਲਈ ਮਰ-ਮਿਟਣ ਲਈ ਹਮੇਸ਼ਾ ਹੀ ਤਿਆਰ ਬਰ ਤਿਆਰ ਹੋਣ। ਸਿੱਖ ਫੌਜੀ ਦਾ ਇਹੋ ਹੀ ਤਾਂ ਇਕ ਵਿਲੱਖਣ ਕਿਰਦਾਰ ਅਤੇ ਸਦਾਚਾਰ ਰਿਹਾ ਹੈ।

ਸਿੱਖਾਂ ਦੀ ਬਹਾਦਰੀ ਦਾ ਸੋਮਾ ਗੁਰਮਤਿ ਦੇ ਮਹਾਨ ਫ਼ਲਸਫ਼ੇ, ਨਿਵੇਕਲੇ ਅਦੁੱਤੀ ਆਦਰਸ਼, ਗੁਰੂ ਸਾਹਿਬਾਨ ਦੀਆਂ ਮਹਾਨ ਕੁਰਬਾਨੀਆਂ ਤੇ ਸ਼ਾਨਦਾਰ ਸਿੱਖ ਇਤਿਹਾਸ ਹੈ। ਇਹ ਅਮੀਰ ਵਿਰਸਾ ਸਿੱਖ ਕੌਮ ਨੂੰ ਹੀ ਪ੍ਰਾਪਤ ਹੈ। ਗੁਰੂ ਸਾਹਿਬ ਨੇ ਅਜਿਹੇ ਸਮਾਜ ਦੀ ਸਥਾਪਨਾ ਕੀਤੀ ਸੀ, ਜਿਸ ਦੇ ਕਿਰਦਾਰ ਦੀ ਬੁਨਿਆਦ ਹੀ ਸੱਚ ਅਤੇ ਆਪਾ ਵਾਰਨ ਵਾਲੀ ਸੂਰਮਗਤੀ 'ਤੇ ਟਿਕੀ ਹੋਈ ਸੀ। ਗੁਰੂ ਸਾਹਿਬਾਨ ਨੇ ਗੁਰਮਤਿ ਦੇ ਮਾਰਗ 'ਤੇ ਚੱਲਣ ਲਈ ਸ਼ਰਤ ਹੀ ਆਪਣਾ ਸਿਰ ਤਲੀ 'ਤੇ ਰੱਖਣ ਦੀ ਲਾਈ ਸੀ। ਗੁਰੂ ਸਾਹਿਬ ਭਲੀ-ਭਾਂਤ ਸਮਝਦੇ ਸਨ ਕਿ "ਧਰਮ, ਗੌਰਵ, ਗੈਰਤ, ਅਜ਼ਾਦੀ ਅਤੇ ਦੇਸ਼, ਸਿਰ ਦਿੱਤੇ ਬਾਝ ਬਚਾਏ ਨਹੀਂ ਜਾ ਸਕਦੇ। ਭਾਰਤੀਆਂ ਅੰਦਰ ਸਮਾਜਿਕ ਫੁਟ (ਜਾਤ-ਪਾਤ, ਊਚ-ਨੀਚ ਅਤੇ ਛੂਤ-ਛਾਤ) ਅਤੇ ਮੌਤ ਦੇ ਡਰ ਨੇ ਹੀ ਕਮਜ਼ੋਰੀ ਅਤੇ ਬੇਗੈਰਤੀ ਪੈਦਾ ਕੀਤੀ ਸੀ।" ਗੁਰ ਫੁਰਮਾਨ ਹੈ :

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*
*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਭਾਰਤ ਦੇ ਪਹਿਲੇ ਅਮਰ ਸ਼ਹੀਦ ਹੋਏ ਸਨ। ਇਸ ਲਈ ਉਨ੍ਹਾਂ ਨੂੰ ਸ਼ਹੀਦਾਂ ਦੇ ਸਿਰਤਾਜ ਕਿਹਾ ਜਾਂਦਾ ਹੈ। ਸਤਿਗੁਰਾਂ ਦੀ ਸ਼ਹੀਦੀ ਤੋਂ ਪਹਿਲਾਂ ਭਾਰਤ ਵਿਚ ਸ਼ਹੀਦੀ ਦੀ ਪਰੰਪਰਾ ਹੀ ਨਹੀਂ ਸੀ ਸਗੋਂ ਇੱਥੇ ਤਾਂ ਆਪਣੀ ਕਾਰਜ-ਸਿਧੀ ਲਈ ਬੇਦੋਸ਼ੇ ਪਸ਼ੂਆਂ-ਜਾਨਵਰਾਂ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਸਨ। ਗੁਰੂ ਸਾਹਿਬ ਨੇ ਵੀ ਮਨੁੱਖ ਨੂੰ ਮਰਨ ਦਾ ਡਰ ਲਾਹ ਕੇ ਆਪਣੀ ਸ਼ਰਨ ਆਉਣ ਲਈ ਕਿਹਾ ਹੈ :

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)*

ਇਸ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਪੁਰਜਾ-ਪੁਰਜਾ ਕਟਵਾ ਕੇ ਸ਼ਹੀਦ ਹੋ ਜਾਣ ਦਾ ਉਪਦੇਸ਼ ਦਿੱਤਾ ਸੀ। ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ। ਖਾਲਸੇ ਦਾ ਆਦਰਸ਼ ਹੀ ਇਹ ਰੱਖਿਆ ਗਿਆ ਸੀ।

*ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥*
*ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ॥*

*(ਚੰਡੀ ਚਰਿਤ੍ਰ)*

ਇਸੇ ਲਈ ਸਿੱਖਾਂ ਦੀ ਬੀਰਤਾ ਦੁਨੀਆ ਦੇ ਇਤਿਹਾਸ ਵਿਚ ਬੇਮਿਸਾਲ ਹੈ। ਇਸ ਵਿਚ *ਸਵਾ ਲਾਖ ਸੇ ਏਕ ਲੜਾਉਂ* ਦੀ ਭਾਵਨਾ ਪ੍ਰਬਲ ਹੈ। ਗੁਰੂ ਸਾਹਿਬਾਨ ਦੇ ਮਹਾਨ ਉਪਦੇਸ਼ ਸਦਕਾ ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ (ਹੁਣ ਸ੍ਰੀ ਮੁਕਤਸਰ ਸਾਹਿਬ) ਉੱਤੇ ਹੋਈਆਂ ਜੰਗਾਂ ਵਿਚ ਮੁੱਠੀ ਭਰ ਸਿੰਘਾਂ ਨੇ ਲੱਖਾਂ ਦੀ ਗਿਣਤੀ ਵਿਚ ਇਸਲਾਮੀ ਮੁਲਖਈਐ ਦਾ ਅਦੁੱਤੀ ਦ੍ਰਿੜ੍ਹਤਾ ਅਤੇ ਦਿਲਾਵਰੀ ਨਾਲ ਮੁਕਾਬਲਾ ਕਰਦੇ ਹੋਏ ਸ਼ਹੀਦੀਆਂ ਪਾਈਆਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਗੁਰੂ ਸਾਹਿਬਾਨ ਦੇ ਪ੍ਰਤਾਪ ਸਦਕਾ ਸਿੱਖਾਂ ਨੇ ਪੰਜਾਬ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ ਸੀ। ਉਨ੍ਹਾਂ ਨੇ ਉੱਤਰ-ਪੱਛਮੀ ਸਰਹੱਦ ਤੋਂ ਆਉਣ ਵਾਲੇ ਜਰਵਾਨਿਆਂ ਦਾ ਤਾਂ ਮੂੰਹ ਮੋੜ ਦਿੱਤਾ ਸੀ ਪਰ ਦੂਜੇ ਪਾਸੇ ਬਾਕੀ ਹਿੰਦੁਸਤਾਨ ਸੱਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਮੁਲਕ ਇੰਗਲੈਂਡ ਦਾ ਗ਼ੁਲਾਮ ਹੋ ਗਿਆ ਸੀ। ਉਸ ਸਮੇਂ ਦੇ ਦੇਸ਼ ਪੰਜਾਬ ਨੂੰ ਅੰਗਰੇਜ਼ ਨਹੀਂ ਸਗੋਂ ਹਿੰਦੁਸਤਾਨੀ ਫੌਜਾਂ (ਪੰਜਾਬ ਤੋਂ ਬਿਨਾਂ ਸਮੁੱਚਾ ਭਾਰਤ) ਅਤੇ ਡੋਗਰਿਆਂ ਦੀਆਂ ਸਾਜ਼ਿਸ਼ਾਂ ਅਤੇ ਵਿਸ਼ਵਾਸਘਾਤ ਕਾਰਨ ਹੀ ਗ਼ੁਲਾਮ ਬਣਾਇਆ ਗਿਆ। ਅੱਜ ਦੇ ਸਮੇਂ ਵਿਚ ਵੀ ਸਿੱਖਾਂ ਦੀ ਇਸ ਬੀਰਤਾ ਦੀ ਪਰੰਪਰਾ ਨੂੰ ਕਾਇਮ ਰੱਖਦਿਆਂ ੧੯੬੫ ਈ. ਦੀਆਂ ਭਾਰਤ-ਪਾਕਿ ਜੰਗ ਦੌਰਾਨ ਪੱਛਮੀ-ਕਮਾਨ ਦੇ ਆਰਮੀ-ਕਮਾਂਡਰ (ਜੀ.ਓ.ਸੀ. ਇਨ ਸੀ) ਲੈਫਟੀਨੈਂਟ ਜਰਨਲ ਹਰਬਖਸ਼ ਸਿੰਘ ਨੇ ਪਾਕਿ ਫੌਜੀਆਂ ਨੂੰ ਧੂਲ ਚਟਾ ਦਿੱਤੀ ਅਤੇ ਦੁਨੀਆ ਵਿਚ ਅਜਿੱਤ ਸਮਝੇ ਜਾਂਦੇ ਪੈਟਨ ਟੈਂਕਾਂ ਦਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਹੁਣ ਜ਼ਿਲ੍ਹਾ ਤਰਨਤਾਰਨ ਦੇ ਪਿੰਡ ਅਸਲ ਉਤਾੜ ਅਤੇ ਚੀਮਾਂ ਵਿਖੇ ਇਕ ਵੱਡਾ ਕਬਰਸਤਾਨ ਬਣਾ ਦਿਤਾ। ਇਸੇ ਤਰ੍ਹਾਂ ੧੯੭੧ ਈ. ਦੀ ਭਾਰਤ-ਪਾਕਿ ਜੰਗ ਦੌਰਾਨ ਜਨਰਲ ਜਗਜੀਤ ਸਿੰਘ (ਅਰੋੜਾ) ਨੇ ਪਠਾਨ ਜਰਨੈਲ ਅਮੀਰ ਅਬਦੁੱਲਾ ਖਾਨ ਨਿਆਜ਼ੀ (ਏ. ਏ. ਕੇ. ਨਿਆਜ਼ੀ, ਦੀ ਅਗਵਾਈ ਹੇਠ

੯੩੦੦੦ ਪਾਕਿਸਤਾਨੀ ਫੌਜ ਤੋਂ ਹਥਿਆਰ ਸੁਟਵਾ ਕੇ ਇਕ ਲਾਸਾਨੀ ਕਾਰਨਾਮਾ ਕਰ ਵਿਖਾਇਆ ਸੀ। ਭਾਵੇਂ ਆਪਣੇ ਦੇਸ਼ ਦੀ ਸਰਕਾਰ ਨੇ ਇਨ੍ਹਾਂ ਦੋਹਾਂ ਜਰਨੈਲਾਂ ਨੂੰ ਬਣਦਾ ਮਾਣ-ਸਨਮਾਨ ਨਹੀਂ ਦਿੱਤਾ ਪਰ ਉਹ ਦੇਸ਼-ਦੁਨੀਆ ਦੇ ਚਮਕਦੇ ਸਿਤਾਰੇ ਅਤੇ ਭਵਿੱਖ ਦੇ ਫੌਜੀ ਅਧਿਕਾਰੀਆਂ ਅਤੇ ਦੂਸਰੇ ਰੈਂਕਸ ਲਈ ਚਾਨਣ-ਮੁਨਾਰੇ ਦਾ ਕਾਰਜ ਕਰਦੇ ਰਹਿਣਗੇ। ਇਸ ਤੋਂ ਸਪੱਸ਼ਟ ਹੈ ਕਿ ਸਿੱਖਾਂ ਦੀ ਬੀਰਤਾ ਦੀ ਵਡਿਆਈ ਕੋਈ ਫੋਕੀਆਂ ਡੀਂਗਾਂ ਜਾਂ ਅੰਗਰੇਜ਼ਾਂ ਦੀ ਸਾਜ਼ਿਸ਼ੀ ਨੀਤੀ ਦੀ ਉਪਜ ਨਹੀਂ ਹੈ ਜਿਵੇਂ ਕਿ ਇਸ ਨੂੰ ਸਮਝਿਆ ਜਾਂਦਾ ਹੈ ਤੇ ਪੇਸ਼ ਕੀਤਾ ਜਾਂਦਾ ਹੈ। ਇਹ ਸਭ ਕੂੜ ਪ੍ਰਚਾਰ ਕੇਵਲ ਤੇ ਕੇਵਲ ਫਿਰਕੂ ਸੋਚ ਅਤੇ ਈਰਖਾ ਅਧੀਨ ਹੀ ਕੀਤਾ ਜਾ ਰਿਹਾ ਹੈ। ਅਜਿਹਾ ਅਨੈਤਿਕ ਕਾਰਾ ਦੇਸ਼ ਦੇ ਵਡੇਰੇ ਹਿੱਤ ਵਿਚ ਨਹੀਂ ਹੈ। ਇਨ੍ਹਾਂ ਹੀ ਲੋਕਾਂ ਨੇ ਜਗਤ-ਗੁਰੂ-ਜਾਹਰ ਪੀਰ ਗੁਰ ਬਾਬਾ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭੂਤਨਾ-ਬੇਤਾਲਾ ਕਿਹਾ ਸੀ।

ਭਾਰਤ ਦੇ ਕਈ ਮਹਾਨ ਨੇਤਾਵਾਂ ਨੇ ਸਿੱਖਾਂ ਦੀ ਵੱਖਰੀ ਪਹਿਚਾਣ ਅਤੇ ਉਨ੍ਹਾਂ ਦੇ ਬੀਰਤਾ ਦੇ ਜਜ਼ਬੇ ਅਤੇ ਮਹੱਤਤਾ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ ਜਾਂ ਜਾਣ ਬੁਝ ਕੇ ਖੋਟੀ ਨੀਯਤ ਕਾਰਨ ਜਾਣਨਾ ਹੀ ਨਹੀਂ ਚਾਹਿਆ *ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥* ਦਾ ਸੱਚ ਸਾਡੇ ਸਭ ਦੇ ਸਾਹਮਣੇ ਪ੍ਰਤੱਖ ਹੈ। ਇਸ ਦਾ ਨਤੀਜਾ ਹੈ ਕਿ ਸਿੱਖਾਂ ਦੇ ਪੁਰਾਤਨ ਇਤਿਹਾਸ ਨੂੰ ਉਜਾਗਰ ਕਰਨ ਦੀ ਥਾਂ ਇਸ ਨੂੰ ਜਾਣ-ਬੁਝ ਕੇ ਅਣਗੌਲਿਆ ਹੀ ਨਹੀਂ ਸਗੋਂ ਇਸ ਨੂੰ ਵਿਗਾੜ ਕੇ ਰਲ-ਗੱਡ ਕਰ ਕੇ ਇਸ ਨੂੰ ਕਰੂਪ ਕੀਤਾ ਜਾਂਦਾ ਹੈ। ਇਸ ਗੱਲ 'ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਰਾਸ਼ਟਰ-ਪੱਧਰ 'ਤੇ ਜਿੰਨੀਆਂ ਵੀ ਆਮ ਜਾਣਕਾਰੀ ਦੀਆਂ ਪੁਸਤਕਾਂ ਛਪਦੀਆਂ ਹਨ, ਉਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ, ਸਰਦਾਰ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ, ਸਰਦਾਰ ਸ਼ਾਮ ਸਿੰਘ ਅਟਾਰੀ, ਨਵਾਬ ਕਪੂਰ ਸਿੰਘ, ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਅਤੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਵਰਗੇ ਮਹਾਨ ਜਰਨੈਲਾਂ ਅਤੇ ਸਾਰਾਗੜ੍ਹੀ ਵਰਗੀਆਂ ਸੰਸਾਰ ਪ੍ਰਸਿੱਧ ਅਤੇ ਮਹੱਤਵਪੂਰਨ ਜੰਗਾਂ ਦਾ ਸੰਕੇਤ ਤਕ ਨਹੀਂ ਦਿੱਤਾ ਜਾਂਦਾ। ਇਸ ਤੋਂ ਬਿਨਾਂ ਫ਼ਿਲਮਾਂ ਦੇ ਰਾਹੀਂ ਟੀ.ਵੀ. ਸੀਰੀਅਲਾਂ ਰਾਹੀਂ ਸਿੱਖ-ਕਿਰਦਾਰ ਨੂੰ ਵਿਗਾੜ ਕੇ ਅਪਮਾਨਿਤ ਕਰ ਕੇ ਅਤੇ ਮਜ਼ਾਕੀਆ ਜਿਹੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ ਅਤੇ ਪਾਠ-ਪੁਸਤਕਾਂ ਵਿਚ ਸਿੱਖ-ਇਤਿਹਾਸ ਨੂੰ ਵਿਗਾੜਿਆ ਜਾਂਦਾ ਹੈ। ਪਰ ਅਸੀਂ ਉਸ ਮਹਾਨ ਇਤਿਹਾਸਿਕ ਵਿਰਸੇ ਦੇ ਵਾਰਸ ਕਹਾਉਣ ਵਾਲੇ ਵੀ ਆਪਣੀਆਂ ਨਿੱਜੀ ਕਮੀਆਂ-ਕਮਜ਼ੋਰੀਆਂ ਅਤੇ ਨਿੱਜੀ ਹਿੱਤਾਂ ਕਾਰਨ ਜਾਣ ਬੁਝ ਕੇ "ਮੈਨੂੰ ਕੀ" ਦੀ ਨਖਿੱਧ ਭਾਵਨਾ ਨਾਲ ਘੇਸਲ ਵੱਟ ਕੇ ਬੈਠ ਗਏ ਹਾਂ।

ਅੱਜ ਭਾਰਤ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਸਿੱਖਾਂ ਦੀ ਬਹਾਦਰੀ ਤੇ ਦੇਸ਼-

ਭਗਤੀ ਦੀ ਯੋਗ ਕਦਰ ਕਰੇ। ਫੌਜ ਵਿਚ ਸਿੱਖਾਂ ਦੀ ਗਿਣਤੀ ਨੂੰ ਸੀਮਤ ਨਾ ਕੀਤਾ ਜਾਵੇ ਅਤੇ ਸਿੱਖੀ ਰਹੁ-ਰੀਤ ਅਤੇ ਸਿੱਖੀ ਪਹਿਚਾਣ ਨੂੰ ਭਾਰਤੀ ਰਾਸ਼ਟਰਵਾਦ ਦੇ ਵਿਰੁੱਧ ਨਾ ਸਮਝਿਆ ਜਾਵੇ। ਭਾਰਤੀ ਰਾਸ਼ਟਰਵਾਦ ਦੁਨੀਆ ਨਾਲੋਂ ਵੱਖਰਾ ਇਕ ਸਦਾ ਟਹਿਕਦੇ-ਮਹਿਕਦੇ ਰੰਗ-ਬਿਰੰਗੇ ਗੁਲਦਸਤੇ ਵਰਗਾ ਹੈ। ਇੱਥੇ ਅਨੇਕਤਾ ਵਿਚ ਏਕਤਾ ਹੈ। ਅਸੀਂ ਸਾਰੇ ਹੀ ਭਾਰਤ ਦੇ ਮਹਾਨ ਇਤਿਹਾਸ ਦੇ ਵਾਰਸ ਹਾਂ। ਸਿੱਖਾਂ ਨੇ ਦੇਸ਼ ਨੂੰ ਹਰ ਪੱਖ ਤੋਂ ਹਰ ਖੇਤਰ ਵਿਚ ਭਰਪੂਰ ਪ੍ਰਫੁਲਿਤ ਕੀਤਾ। ਸਿੱਖਾਂ ਤੋਂ ਵੱਡਾ ਹੋਰ ਕੋਈ ਦੇਸ਼-ਭਗਤ ਨਹੀਂ ਹੈ ਅਤੇ ਨਾਂ ਹੀ ਹੋ ਸਕੇਗਾ। ਦੇਸ਼ ਦੀ ਜੰਗ-ਏ-ਅਜ਼ਾਦੀ ਵਿਚ ਸਿੰਘਾਂ ਤਥਾ ਪੰਜਾਬੀਆਂ ਦਾ ਅੱਸੀ ਫੀਸਦੀ ਕੁਰਬਾਨੀਆਂ ਵਾਲਾ ਸ਼ਾਨਾਂਮੱਤਾ ਹਿੱਸਾ ਹੈ। ਸਿੱਖ ਹਮੇਸ਼ਾ ਹੀ *ਜਹਾ ਕਹਾਂ ਪ੍ਰਭੁ ਤੂੰ ਵਰਤੰਤਾ* ਦੇ ਦ੍ਰਿੜ੍ਹ ਵਿਸ਼ਵਾਸੀ ਹੋ ਕੇ ਆਪਣੀ ਜਾਨ ਦੀ ਬਾਜ਼ੀ ਲਗਾ ਕੇ ਦੇਸ਼ ਦੀ ਰੱਖਿਆ ਅਤੇ ਸੁਰੱਖਿਆ ਕਰਦਾ ਹੈ ਅਤੇ ਦੇਸ਼ ਦੀ ਹਰ ਪੱਖੋਂ ਪ੍ਰਫੁਲਤਾ ਲਈ ਸੰਘਰਸ਼ਸ਼ੀਲ ਰਹਿੰਦਾ ਹੈ।

ਸਭ ਤੋਂ ਵੱਧ ਖ਼ਤਰਨਾਕ ਅਤੇ ਚਿੰਤਾ ਦਾ ਵਿਸ਼ਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਅਤੇ ਇਤਿਹਾਸ ਤੋਂ ਬਿਲਕੁਲ ਖਾਲੀ ਹੋ ਬੈਠੀ ਹੈ। ਇਸ ਦੇ ਜ਼ਿੰਮੇਵਾਰ ਸਾਡੀਆਂ ਸਿੱਖ ਰਾਜਸੀ ਅਤੇ ਧਾਰਮਿਕ ਸੰਸਥਾਵਾਂ, ਅਧਿਆਪਕ ਅਤੇ ਸਿੱਖ ਵਿਦਵਾਨ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਇਤਿਹਾਸ ਦੇ ਸੁਨਹਿਰੀ ਪੰਨਿਆਂ ’ਤੇ ਸ਼ਾਨਦਾਰ ਪ੍ਰਾਪਤੀਆਂ ਨੂੰ ਆਪ ਪਹਿਲਾਂ ਸਮਝੀਏ ਅਤੇ ਫਿਰ ਆਪਣੇ ਬੱਚਿਆਂ ਤਕ ਪਹੁੰਚਾਈਏ ਅਤੇ ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜੀਏ ਅਤੇ ਉਨ੍ਹਾਂ ’ਤੇ ਮਾਣ ਕਰਨਾ ਸਿੱਖੀਏ ਤੇ ਸਿਖਾਈਏ। ਸਾਡੇ ਪੁਰਾਤਨ ਯੋਧੇ ਸ਼ਹੀਦਾਂ ਨੂੰ ਸਾਡੀ ਇਹੋ ਸੱਚੀ ਸ਼ਰਧਾਂਜਲੀ ਹੋਵੇਗੀ। ਸੱਚਮੁੱਚ ਹੀ ਜਿਨ੍ਹਾਂ ਕੌਮਾਂ ਨੂੰ ਆਪਣੇ ਵਿਰਸੇ ਦਾ ਅਹਿਸਾਸ ਨਹੀਂ ਹੁੰਦਾ, ਉਨ੍ਹਾਂ ਕੌਮਾਂ ਦਾ ਪਿੱਛੇ ਕੋਈ ਇਤਿਹਾਸ ਨਹੀਂ ਹੁੰਦਾ।

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੫)* ■

# ਗਿਆਨੀ ਗਿਆਨ ਸਿੰਘ ਜੀ : ਜੀਵਨ ਤੇ ਰਚਨਾ

*-ਭਾਈ ਬਲਵਿੰਦਰ ਸਿੰਘ ਲੌਂਗੋਵਾਲ**

ਸਿੱਖ ਇਤਿਹਾਸਕਾਰ ਜਿਨ੍ਹਾਂ ਨੂੰ ਪੰਜਾਬੀ ਵਾਰਤਕ ਵਿਚ ਸਿੱਖ ਇਤਿਹਾਸ ਲਿਖਣ ਦਾ ਸੁਭਾਗਾ ਸਮਾਂ ਮਿਲਿਆ, ਉਹ ਹਨ— ਗਿਆਨੀ ਗਿਆਨ ਸਿੰਘ ਜੀ। ਇਨ੍ਹਾਂ ਦਾ ਜਨਮ ੧੮ ਅਪ੍ਰੈਲ, ੧੮੨੨ ਈ. ਪਿੰਡ ਲੌਂਗੋਵਾਲ ਪਿਤਾ ਭਾਗ ਸਿੰਘ ਜੀ ਦੇ ਘਰ ਮਾਤਾ ਦੇਸਾਂ (ਦੇਸ ਕੌਰ) ਦੀ ਕੁੱਖੋਂ ਹੋਇਆ। ਗਿਆਨੀ ਜੀ ਅਨੁਸਾਰ ਉਹ ਭਾਈ ਮਨੀ ਸਿੰਘ ਜੀ ਦੀ ਵੰਸ਼ ਵਿੱਚੋਂ ਪੜਪੋਤੇ ਲੱਗਦੇ ਸਨ। ਗਿਆਨੀ ਜੀ ਨੇ ਬਚਪਨ ਵਿਚ ਹੀ ਗੁਰਬਾਣੀ ਸਿੱਖਣੀ ਸ਼ੁਰੂ ਕੀਤੀ। ਪਿੰਡ ਦੇ ਹੀ ਗ੍ਰੰਥੀ ਭਾਈ ਭੋਲਾ ਸਿੰਘ ਜੀ ਤੋਂ ਪੰਜਾਬੀ ਲਿਖਣੀ ਸਿੱਖੀ ਅਤੇ ਨਾਲ ਹੀ ਗੁਰਬਾਣੀ ਵੀ ਪੜ੍ਹਣੀ ਸਿੱਖੀ।

ਗਿਆਨੀ ਗਿਆਨ ਸਿੰਘ ਜੀ ਆਪਣੇ ਗ੍ਰੰਥ 'ਪੰਥ ਪ੍ਰਕਾਸ਼' ਦੇ ਅੰਤ ਵਿਚ ਆਪਣੀ ਵੰਸ਼ ਦਾ ਵੇਰਵਾ ਦਿੰਦੇ ਹਨ। ਉਨਾਂ ਅਨੁਸਾਰ ਉਨ੍ਹਾਂ ਦਾ ਪਰਿਵਾਰਿਕ ਪਿਛੋਕੜ ਚੌਹਾਨ ਖ਼ਾਨਦਾਨ ਦੇ ਪ੍ਰਸਿੱਧ ਰਾਜੇ ਪ੍ਰਿਥਵੀ ਰਾਜ ਜਾਂ ਰਾਏ ਪਿਥੌਰਾ ਨਾਲ ਮਿਲਦਾ ਹੈ। ਰਾਏ ਪਿਥੌਰਾ ਦਾ ਦੂਸਰਾ ਭਰਾ ਰਾਏ ਬੀਰਾ ਸੀ। ਦਿੱਲੀ ਦਾ ਰਾਜ ਰਾਏ ਪਿਥੌਰਾ ਦੇ ਅਧੀਨ ਅਤੇ ਆਗਰੇ ਦਾ ਰਾਜ ਰਾਏ ਬੀਰਾ ਦੇ ਅਧੀਨ ਸੀ। ਰਾਏ ਬੀਰਾ ਆਪਣੀ ਅਦਾਲਤ ਵਿਚ ਪੇਸ਼ ਹੋਣ ਵਾਲੇ ਮੁਦਈ ਅਤੇ ਮੁਦੱਅਲਹਿ ਦੋਨਾਂ ਨੂੰ ਲੁੱਟ ਲੈਂਦਾ ਸੀ। ਇੱਕ ਵਾਰ ਰਾਏ ਬੀਰਾ ਆਪਣੇ ਭਰਾ ਰਾਏ ਪਿਥੌਰਾ ਨੂੰ ਮਿਲਣ ਲਈ ਦਿੱਲੀ ਆਇਆ । ਰਾਏ ਪਿਥੌਰਾ ਨੇ ਹੱਸ ਕੇ ਕਿਹਾ— ਆਓ ਦੋਲੁੱਟ ਬੀਰ ਹਮਾਰੇ" ਉਸ ਸਮੇਂ ਤੋਂ ਹੀ ਰਾਏ ਬੀਰਾ ਦਾ ਨਾਮ ਦੋਲੁੱਟ (ਦੋਨਾਂ ਨੂੰ ਲੁੱਟਣ ਵਾਲਾ) ਪੈ ਗਿਆ। ਫਿਰ ਹੌਲੀ ਹੌਲੀ ਬਦਲ ਕੇ ਦੁੱਲਟ ਬਣ ਗਿਆ।੧੧੯੨ ਈ. ਨੂੰ ਤਰੈਣ ਦੀ ਲੜਾਈ ਵਿਚ ਪ੍ਰਿਥਵੀ ਰਾਜ ਚੌਹਾਨ ਮੁਹੰਮਦ ਗੋਰੀ ਤੋਂ ਹਾਰ ਗਿਆ ਅਤੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ। ਰਾਏ ਬੀਰਾ ਤੁਰਕਾਂ ਦੇ ਹੱਥ ਨਹੀਂ ਆਇਆ। ਉਹ ਭੱਜ ਕੇ ਪੰਜਾਬ ਵਿਚ ਸੁਨਾਮ ਦੇ ਨੇੜੇ ਹੀ ਜੰਗਲਾਂ ਵਿਚ ਲੁਕ ਗਿਆ। ਸੁਨਾਮ ਉਸ ਸਮੇਂ ਗੁੱਜਰ ਕੌਮ ਦੇ ਰਾਜ ਅਧੀਨ ਸੀ। ਜਿਸ ਨੂੰ ਰਾਣੀ ਸੋਇਨਾ ਨੇ ਅਬਾਦ ਕੀਤਾ ਸੀ। ਸੋਇਨਾ ਰਾਣੀ ਬੜੀ ਸਿਆਣੀ ਅਤੇ ਦਾਨਾਅ ਇਸਤਰੀ ਸੀ। ਉਸ ਨੇ ਦੁੱਲਟ ਰਾਏ ਬੀਰਾ ਨੂੰ ਆਪਣੇ ਕੋਲ ਫੌਜ ਵਿਚ ਰੱਖ ਲਿਆ ਅਤੇ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਦਿੱਤੀਆਂ ਕਿਉਕਿ ਰਾਜਿਆਂ ਨੂੰ ਹਮੇਸ਼ਾ ਹੀ ਤਕੜੇ ਧਾੜਵੀਆਂ ਤੇ ਜ਼ੋਰਾਬਾਰੀ ਕਰਨ ਵਾਲਿਆਂ ਦੀ ਲੋੜ ਰਹਿੰਦੀ ਸੀ ਤਾਂ ਜੋ ਉਨ੍ਹਾਂ ਦੀ ਸਹਾਇਤਾ ਨਾਲ ਆਪਣੇ ਰਾਜ ਵਿਚ ਦਬਦਬਾ ਕਾਇਮ ਰੱਖ ਸਕਣ। ਬਹੁਤ ਸਾਰੇ ਧਾੜਵੀ ਰਾਏ

*ਪ੍ਰਚਾਰਕ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੪੬੩੮-੩੪੪੮੬

ਬੀਰਾ ਦੇ ਨਾਲ ਆ ਮਿਲੇ ਤੇ ਉਨ੍ਹਾਂ ਨੇ ਦੂਰ-ਦੂਰ ਤਕ ਧਾੜੇ ਮਾਰਨੇ ਸ਼ੁਰੂ ਕਰ ਦਿੱਤੇ। ਗਿਆਨੀ ਜੀ ਲਿਖਦੇ ਹਨ ਕਿ:-

*ਲੋਗ ਧਾੜਵੀ ਦੇਸੀ ਜੇਤੇ ਮਿਲੇ ਰਾਏ ਦੁੱਲਟ ਮੈ ਤੇਤੇ।*
*ਉਨਸੈ ਮਿਲ ਧਾੜੇ ਬਹੁ ਮਾਰੇ ਦੌਲਤ ਹਾਸਲ ਕਰੀ ਅਪਾਰੇ।*

ਅੱਗੇ ਗਿਆਨੀ ਜੀ ਫਿਰ ਰਾਏ ਬੀਰਾ ਦੁੱਲਟ ਦੀ ਸੰਤਾਨ ਬਾਰੇ ਲਿਖਦੇ ਹਨ ਕਿ:-

*ਸਾਤ ਪੂਤ ਦੁੱਲਟ ਕੇ ਥੀਏ। ਸ਼ੂਰ, ਧਾਰ ਕੈਬੋ, ਬਨ, ਲੀਏ।*
*ਲੌਂਗੋ, ਰਾਜਰਾਣੀ, ਬਡਿਆਣੀ। ਰਾਇ ਨਾਮ ਪ੍ਰਗਟੇ ਬੜ ਜਾਣੀ।*
*ਪੁਤ ਪੌਤ੍ਰ ਭਏ ਉਨੇ ਅਪਾਰੇ। ਜੱਟਨ ਕੇ ਘਰ ਬਿਯਾਹੇ ਸਾਰੇ।*
*ਉਨਤੀ ਸੰਤਤਿ ਜ਼ੋ ਬਹੁ ਹੋਈ। ਦੁਲਟ ਗੋਤ੍ਰ ਪ੍ਰਗਟੇ ਸੋਈ।*
*ਚੱਠੇ ਉਂਪਲੀ, ਕੈਬੋਵਾਲ। ਲੌਂਗੋਵਾਲਦਿਕ ਬਹੁ ਕਾਲ।*

ਇਸ ਤਰ੍ਹਾਂ ਦੁੱਲਟ ਦੀ ਔਲਾਦ ਬਹੁਤ ਸਾਰੇ ਪੰਜਾਬ ਦੇ ਪਿੰਡਾਂ ਵਿਚ ਵੱਧ ਗਈ। ਮਾਈਆ ਅਤੇ ਮਾਲੀ ਨਾ ਦੇ ਵਿਅਕਤੀ ਨੇ ਆਪਣੀ ਜਾਤ ਦਾ ਨਾਂ ਕਾਇਮ ਰੱਖਣ ਲਈ ਦੁੱਲਟ ਪਿੰਡ ਵਸਾਇਆ (ਜੋ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਹੈ)।

ਮਾਲਵਾ ਦੇਸ਼ ਦੀ ਯਾਤਰਾ ਦੌਰਾਨ ਨੌਵੇਂ ਪਤਾਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪ੍ਰਚਾਰ ਕਰ ਰਹੇ ਸਨ ਤਾਂ ਬਹੁਤ ਸਾਰੇ ਦੁੱਲਟ ਉਨ੍ਹਾਂ ਦੇ ਸਿੱਖ ਬਣ ਗਏ ਅਤੇ ਪਿੱਛੋਂ ਦਸਵੇਂ ਗੁਰੂ ਸਾਹਿਬਾਨ ਨਾਲ ਧਰਮ ਯੁੱਧਾਂ ਸਮੇਂ ਦੁੱਲਟ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਗੁਰੂ ਸਾਹਿਬ ਦੀ ਫੌਜ ਵਿਚ ਭਰਤੀ ਹੋ ਕੇ ਖਾਲਸਾ ਪੰਥ ਦੀ ਸੇਵਾ ਵਿਚ ਲੱਗ ਗਏ। ਔਰੰਗਜ਼ੇਬ ਦੇ ਕਮਜ਼ੋਰ ਉਤਰਾ-ਅਧਿਕਾਰੀਆਂ ਦੇ ਸਮੇਂ ਜਦੋਂ ਮੁਲਕ ਵਿਚ ਬੜੀ ਬਦਅਮਨੀ ਫੈਲੀ ਅਤੇ ਨਾਦਰ ਸ਼ਾਹ ਅਤੇ ਅਹਿਮਦਸ਼ਾਹ ਅਬਦਾਲੀ ਵਰਗੇ ਨਿਰਦਈ ਹਲਮਾਵਰਾਂ ਨੇ ਮੁਲਕ ਨੂੰ ਲੁੱਟ ਕੇ ਬਰਬਾਦ ਕਰਨਾ ਸ਼ੁਰੂ ਕੀਤਾ ਤਾਂ ਦੁੱਲਟਾਂ ਨੂੰ ਵੀ ਬਹੁਤ ਸਾਰਾ ਨੁਕਸਾਨ ਪਹੁੰਚਿਆ। ਰਿਆਸਤ ਮਾਲੇਰਕੋਟਲਾ ਦਾ ਵੱਡਾ ਪਿੰਡ ਬਡਬਰ ਮੁਸਲਮਾਨਾਂ ਦਾ ਗੜ੍ਹ ਸੀ। ਇੱਥੋਂ ਦੇ ਚੌਧਰੀ ਰਿਆਸਤ ਮਾਲੇਰਕੋਟਲਾ ਦੇ ਦੀਵਾਨ ਸਨ। ਲੌਂਗੋਵਾਲ, ਕੈਂਬੋਵਾਲ ਆਦਿ ਇਹ ੭ ਪਿੰਡ ਦੁੱਲਟਾਂ ਦੇ ਵਸਾਏ ਸਨ। ਇਨ੍ਹਾਂ ਨਾਲ ਹੀ ਚਾਰ ਪਿੰਡ ਹੋਰ ਤਕੀਪੁਰ, ਸਾਹੋਕੇ, ਢੱਡਰੀਆਂ ਅਤੇ ਰੱਤੋਕੇ ਮੁਸਲਮਾਨਾਂ ਦੇ ਪਿੰਡ ਸਨ। ਇਨ੍ਹਾਂ ਨੇ ਨਾਦਰ ਸ਼ਾਹ ਅਤੇ ਅਬਦਾਲੀ ਦੇ ਸਮੇਂ ਸਿੱਖਾਂ ਨੂੰ ਦਬਾਉਣ ਲਈ ਬਹੁਤ ਵੱਡੀ ਮਦਦ ਕੀਤੀ। ਅਬਦਾਲੀ ਨੇ ਹਮਲੇ ਦੌਰਾਨ ਲੌਂਗੋਵਾਲ, ਕੈਂਬੋਵਾਲ ਦੇ ਨਾਲ ਸੱਤ ਪਿੰਡ ਹੋਰ ਉਜਾੜ ਦਿੱਤੇ ਸਨ। ਅੱਜ ਵੀ ਉਨ੍ਹਾਂ ਪਿੰਡਾਂ ਦੀਆਂ ਥੇਹਾਂ ਮਿਲਦੀਆਂ ਹਨ। ਜਦੋਂ ਬਾਬਾ ਆਲਾ ਸਿੰਘ ਆਪਣਾ ਰਾਜ ਸਥਾਪਿਤ ਕਰ ਕੇ ਬਰਨਾਲਾ ਵਸਾਉਣ ਉਪਰੰਤ ਉਹ ਸੁਨਾਮ ਵੱਲ ਵਧੇ ਤਾਂ ਉਨਾਂ ਦੀ ਨਿਗਾਹ ਢਹਿ-ਢੇਰੀ ਹੋਏ ਲੌਂਗੋਵਾਲ ਕੈਂਬੋਵਾਲ 'ਤੇ ਪਈ। ਨੇ ਉਸੇ ਸਮੇਂ ਜਦੋਂ ਪਤਾ

ਲੱਗਾ ਕਿ ਇਹ ਦੁੱਲਟ ਜੱਟਾਂ ਦੇ ਪਿੰਡ ਸਨ ਤਾਂ ਉਨ੍ਹਾਂ ਨੇ ਨੂੰ ਇਕੱਠਾ ਕਰ ਕੇ ੧੭੪੯ ਈ. ਨੂੰ ਲੌਂਗੋਵਾਲ ਮੁੜ ਅਬਾਦ ਕੀਤਾ। ਉਸ ਤੋਂ ਪਹਿਲਾਂ ਦੋ ਸਾਲ ਉਭਾਵਾਲ, ਚੱਠੇ ਅਤੇ ਉੱਪਲੀ ਨਗਰ ਵਸਾਏ ਸਨ। ਬਾਬਾ ਆਲਾ ਸਿੰਘ ਜੀ ਨੇ ਫਿਰ ਇਸ ਪਿੰਡ ਦੀ ਮਲਕੀਅਤ ਦੁੱਲਟਾਂ ਨੂੰ ਦੇ ਦਿੱਤੀ ਅਤੇ ਗੁਰੂ ਕੇ ਲੰਗਰ ਲਈ ਜ਼ਮੀਨ ਲਗਾਈ ਗਈ ਜੋ ਅੱਜ ਵੀ ਗੁਰਦੁਆਰਾ ਚੁੱਲੇ ਬਾਬਾ ਆਲਾ ਸਿੰਘ ਜੀ ਦੇ ਨਾਂ 'ਤੇ ਚੱਲ ਰਹੀ ਹੈ। ਇਨ੍ਹਾਂ ਦੁੱਲਟਾਂ ਵਿੱਚੋਂ ਵਡੇਰੇ ਕਾਲਾ ਚੌਧਰੀ ਹੋਏ ਹਨ। ਜਿਹੜੇ ਅਕੋਈ ਸਾਹਿਬ ਵਿਆਹੇ ਸਨ। ਜਦੋਂ ਨੌਵੇਂ ਪਾਤਸ਼ਾਹ ਮਾਲਵਾ ਫੇਰੀ ਦੌਰਾਨ ਅਕੋਈ ਸਾਹਿਬ ਆਏ ਤਾਂ ਇਹ ਵੀ ਆਪਣੇ ਪੁੱਤਰਾਂ ਤੇ ਪਰਵਾਰ ਸਮੇਤ ਗੁਰੂ ਜੀ ਦੇ ਦਰਸ਼ਨਾਂ ਲਈ ਗਏ। ਸਰਦਾਰ ਕਾਲਾ ਸਿੰਘ ਚੌਧਰੀ ਫਿਰ ਸ੍ਰੀ ਅਨੰਦਪੁਰ ਸਾਹਿਬ ਮਿਲਣ ਗਿਆ ਤੇ ਉੱਥੇ ਹੀ ਇਨ੍ਹਾਂ ਦਾ ਛੋਟਾ ਪੁੱਤਰ ਮਨੀਆ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਾਣੀ ਸੀ, ਨਾਲ ਖੇਡਦਾ ਖੇਡਦਾ ਰਚ ਗਿਆ। ਮਨੀਏ ਨੇ ਨਾਲ ਵਾਪਸ ਆਉਣ ਲਈ ਨਾਂਹ ਕਰ ਦਿੱਤੀ ਤੇ ਗੁਰੂ ਜੀ ਨੇ ਕਿਹਾ ਕਿ ਇਹ ਬਾਲਕ ਗੋਬਿੰਦ ਰਾਇ ਨਾਲ ਖੇਡ ਲਿਆ ਕਰੂ ਇੱਥੇ ਹੀ ਰਹਿਣ ਦਿਓ। ਇੱਥੋਂ ਮਨੀਏ ਤੋਂ ਫਿਰ ਭਾਈ ਮਨੀ ਸਿੰਘ ਬਣ ਕੇ ਕੌਮ ਦੀ ਸੇਵਾ ਕੀਤੀ ਅਤੇ ਬੰਦ-ਬੰਦ ਕਟਾ ਕੇ ਸ਼ਹੀਦੀ ਪ੍ਰਾਪਤ ਕੀਤੀ। ਸਰਦਾਰ ਕਾਲਾ ਸਿੰਘ ਚੌਧਰੀ ਦਾ ਵੱਡਾ ਪੁੱਤਰ ਭਾਈ ਨਗਾਹੀਆ ਸਿੰਘ ਨਾਲ ਵਾਪਸ ਆ ਕੇ ਆਪਣਾ ਕਾਰੋਬਾਰ ਕਰਨ ਲੱਗ ਪਿਆ। ਭਾਈ ਨਿਗਾਹੀਆ ਸਿੰਘ ਵਿਆਹਿਆ ਗਿਆ ਜਿਸ ਦੇ ਸੱਤ ਪੁੱਤ ਹੋਏ ਜਿਨ੍ਹਾਂ ਦੇ ਨਾਂ— ਦਰਗਾਹਾ ਸਿੰਘ, ਅੱਘੜ ਸਿੰਘ, ਥਰਾਜ ਸਿੰਘ, ਮਰਾਝ ਸਿੰਘ, ਰੁੱਘਾ ਸਿੰਘ, ਬਖਤਾ ਸਿੰਘ ਅਤੇ ਸੁਜਾਨ ਸਿੰਘ ਸਨ, ਇਨ੍ਹਾਂ ਵਿੱਚੋਂ ਅੱਘੜ ਸਿੰਘ ਅਤੇ ਥਰਾਜ ਸਿੰਘ ਸਰਦਾਰ ਕਪੂਰ ਸਿੰਘ ਦੇ ਨਾਲ ਜਾ ਸ਼ਾਮਿਲ ਹੋਏ। ਇਹ ਕਿਹਾ ਜਾਂਦਾ ਕਿ ਇਹ ਦੋਵੇਂ ਭਰਾ ਰੋਪੜ ਦੇ ਕੋਲ ਮੁਸਲਮਾਨਾਂ ਨਾਲ ਲੜਦੇ ਹੋਏ ਸ਼ਹੀਦੀਆਂ ਪਾ ਗਏ ਸਨ। ਉਨ੍ਹਾਂ ਦੀ ਯਾਦ ਵਿਚ ਉੱਥੇ ਸ਼ਹੀਦ ਗੰਜ ਬਣਿਆ ਹੋਇਆ ਹੈ। ਭਾਈ ਦਰਗਾਹਾ ਸਿੰਘ ਨਿਰਮਲਾ ਸਾਧੂ ਬਣ ਗਿਆ ਜਿਨ੍ਹਾਂ ਨੇ ਹਰਿਦੁਆਰ ਵਿਖੇ ਧਰਮਸ਼ਾਲਾ ਬਣਾਈ ਹੋਈ ਹੈ। ਸਰਦਾਰ ਬਖਤਾ ਸਿੰਘ ਦੇ ਘਰ ਭਾਗ ਸਿੰਘ ਪੈਦਾ ਹੋਇਆ। ਭਾਗ ਸਿੰਘ ਦਾ ਵਿਆਹ ਸੁਨਾਮ ਦੇ ਨੇੜੇ ਸ਼ੇਰੋ ਪਿੰਡ ਵਿਚ ਸਰਦਾਰ ਤਕੜਾ ਸਿੰਘ ਦੀ ਧੀ ਦੇਸਾਂ ਜਿਸ ਨੂੰ ਤਕੜੋ ਵੀ ਕਹਿੰਦੇ ਸਨ, ਨਾਲ ਹੋਇਆ। ਸਰਦਾਰ ਤਕੜਾ ਸਿੰਘ ਇਕ ਗੁਰਮੁੱਖ ਪੁਰਸ਼ ਸਨ।

ਗਿਆਨੀ ਜੀ ਦੀ ਮਾਤਾ ਉੱਚੀ ਸ਼ਖ਼ਸੀਅਤ ਦੀ ਮਾਲਕ ਸੀ ਅਤੇ ਗੁਰਮਤਿ ਅਨੁਸਾਰ ਜੀਵਨ ਬਤੀਤ ਕਰਨ ਵਾਲੀ ਸੀ। ਜਿਸ ਦੇ ਪ੍ਰਭਾਵ ਹੇਠ ਗਿਆਨੀ ਜੀ ਵੱਡੇ ਹੋਏ। ਉਨ੍ਹਾਂ ਆਪਣੀ ਮਾਤਾ ਤੋਂ ਹੀ ਗੁਰਸਿੱਖੀ ਦੀ ਸੇਧ ਮਿਲੀ ਅਤੇ ਜੀਵਨ-ਜਾਚ ਸਿੱਖੀ।

ਗਿਆਨੀ ਜੀ ਭਾਈ ਮਨੀ ਸਿੰਘ ਜੀ ਦੀ ਪੰਜਵੀਂ ਪੀੜੀ ਵਿੱਚੋਂ ਸਨ ਤੇ ਭਾਈ

ਸਾਹਿਬ ਦੀ ਸ਼ਹਾਦਤ ਬਾਰੇ ਦੱਸਦਿਆਂ ਆਪਣੀ ਲਿਖਤ 'ਤਵਾਰੀਖ ਗੁਰੂ ਖਾਲਸਾ' ਵਿਚ ਲਿਖਦੇ ਹਨ ਕਿ ਇਸ ਕਥਨ ਨੂੰ ਲਿਖਦੀ ਹੋਈ ਮੇਰੀ ਕਲਮ ਤੇ ਛਾਤੀ ਇਸ ਵਾਸਤੇ ਅਧਿਕ ਤੜਫਦੀ ਹੈ ਕਿ ਇਹ ਮੇਰੇ ਬਾਪ ਦਾ ਦਾਦਾ ਸੀ। (ਐਡੀਸ਼ਨ ੧੯੭੦, ਪੰਨਾ ਨੰ: ੧੨੭) ਜਿਸ ਖ਼ਾਨਦਾਨ ਵਿਚ ਭਾਈ ਮਨੀ ਸਿੰਘ ਜੀ ਵਰਗੇ ਮਹਾਨ ਵਿਦਵਾਨ ਅਤੇ ਸ਼ਰਧਾਵਾਨ ਸਿੰਘ ਹੋਏ ਹੋਣ ਉਸ ਖ਼ਾਨਦਾਨ ਨੂੰ ਆਪਣੇ ਵਿਰਸੇ 'ਤੇ ਗੌਰਵ ਹੋਣਾ ਸੁਭਾਵਿਕ ਹੈ ਅਤੇ ਉਸ ਗੌਰਵ ਦੇ ਨਾਲ ਆਪਣੀਆਂ ਖ਼ਾਨਦਾਨੀ ਰਵਾਇਤਾਂ ਨੂੰ ਕਾਇਮ ਰੱਖਣਾ ਉਨਾਂ ਦਾ ਵੀ ਫ਼ਰਜ਼ ਬਣ ਜਾਂਦਾ ਹੈ।

ਗਿਆਨੀ ਜੀ ਆਪਣੇ ਮਾਪਿਆ ਦੀ ਚੌਥੀ ਔਲਾਦ ਸਨ ਤੇ ਇਨਾਂ ਤੋਂ ਵੱਡੇ ਇਨ੍ਹਾਂ ਦੇ ਤਿੰਨ ਭਰਾ— ਸਰਦਾਰ ਸੱਦਾ ਸਿੰਘ, ਭਾਈ ਸੰਤੋਖ ਸਿੰਘ ਤੇ ਅਨੋਖ ਸਿੰਘ ਸਨ। ਗਿਆਨੀ ਜੀ ਦੇ ਜੀਵਨ ਦੀ ਜਾਣਕਾਰੀ ਇਨ੍ਹਾਂ ਦੇ ਗ੍ਰੰਥਾਂ 'ਪੰਥ ਪ੍ਰਕਾਸ਼', 'ਗੁਰਧਾਮ ਸੰਗ੍ਰਹਿ', 'ਰਿਪਦਮਨ ਪ੍ਰਕਾਸ਼' ਵਿੱਚੋਂ ਮਿਲਦੀ ਹੈ ਪਰ ਇਨ੍ਹਾਂ ਨੇ ਆਪਣਾ ਜੀਵਨ ਬ੍ਰਿਤਾਂਤ ਅਪਣੇ ਭਰਾ ਸੱਦਾ ਸਿੰਘ ਦੀ ਸਪੁੱਤਰੀ ਬੀਬੀ ਪ੍ਰਧਾਨ ਕੌਰ ਦੇ ਲੜਕੇ ਗਿਆਨੀ ਹਮੀਰ ਸਿੰਘ ਜੀ ਤੋਂ ਲਿਖਵਾਇਆ। ਗਿਆਨੀ ਹਮੀਰ ਸਿੰਘ ਜੀ ਨੇ ਉਸ ਜੀਵਨ ਕਥਾ ਨੂੰ ਉਰਦੂ ਵਿਚ ਛਾਪਣ ਦਾ ਪ੍ਰਬੰਧ ਕੀਤਾ ਪਰ ਉਹ ਛਪ ਨਹੀਂ ਸਕੀ।

ਗਿਆਨੀ ਜੀ ਦਾ ਕੱਦ ਛੋਟਾ, ਸਰੀਰ ਪਤਲਾ, ਸੋਹਣੇ ਨਕਸ਼ ਤੇ ਸੁਰੀਲੀ ਅਵਾਜ਼ ਸੀ। ਉਹ ਬੜਾ ਪ੍ਰਭਾਵਸ਼ਾਲੀ ਭਾਸ਼ਣ ਕਰਦੇ ਸਨ। ਗਿਆਨੀ ਜੀ ਦੇ ਮਾਤਾ ਬੜੇ ਧਾਰਮਿਕ ਵਿਚਾਰਾਂ ਵਾਲੇ ਸਨ, ਜਿਸ ਕਰਕੇ ਗਿਆਨੀ ਜੀ 'ਤੇ ਸਿੱਖੀ ਦਾ ਪ੍ਰਭਾਵ ਪਿਆ। ਬਚਪਨ ਵਿਚ ਹੀ ਉਹ ਅੰਮ੍ਰਿਤਧਾਰੀ ਸਿੰਘ ਸਜ ਗਏ ਸਨ। ਪਿੰਡ ਦੇ ਗ੍ਰੰਥੀ ਭਾਈ ਭੋਲਾ ਸਿੰਘ ਜੀ ਤੋਂ ਗੁਰਮਤਿ ਦੀ ਮੁੱਢਲੀ ਵਿੱਦਿਆ ਦੀ ਪ੍ਰਾਪਤੀ ਦੇ ਨਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ', 'ਦਸਮ ਗ੍ਰੰਥ ਸਾਹਿਬ', 'ਵਾਰਾਂ', 'ਕਵਿੱਤ ਸਵੱਯੇ ਭਾਈ ਗੁਰਦਾਸ', ਹਨੂੰਮਾਨ ਨਾਟਕ ਆਦਿ ਗ੍ਰੰਥਾਂ ਨੂੰ ਅਰਥਾਂ ਸਮੇਤ ਪੜ੍ਹਿਆ।

ਗਿਆਨੀ ਜੀ ਦੀ ਅਵਾਜ਼ ਬਹੁਤ ਸੁਰੀਲੀ ਸੀ। ਜਿਸ ਕਰਕੇ ਜਦੋਂ ਗੁਰਬਾਣੀ ਪੜ੍ਹਦੇ ਸਨ ਤਾਂ ਸੁਣਨ ਵਾਲਾ ਪ੍ਰਭਾਵਿਤ ਹੋ ਜਾਂਦਾ ਸੀ। ਪਰ ਘਰ ਦੀ ਆਰਥਿਕ ਦਸ਼ਾ ਕੋਈ ਬਹੁਤ ਚੰਗੀ ਨਹੀਂ ਸੀ। ਮੁਢਲੇ ਦਿਨਾਂ ਵਿਚ ਕੁਝ ਤੰਗੀ ਵੀ ਕੱਟੀ। ਕੁਦਰਤੀ ਇੱਕ ਦਿਨ ਉਨਾਂ ਦਾ ਮਾਮਾ ਸਰਦਾਰ ਕਰਮ ਸਿੰਘ ਜੋ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿਚ ਸੂਬੇਦਾਰ ਸੀ, ਆਪਣੇ ਭੈਣ ਅਤੇ ਭਰਾ ਨੂੰ ਮਿਲਣ ਆਇਆ ਤਾਂ ਉਸ ਨੇ ਘਰ ਦੀ ਗ਼ਰੀਬੀ ਦੇਖੀ ਅਤੇ ਗਿਆਨੀ ਜੀ ਦੀ ਮਿੱਠੀ ਅਵਾਜ਼ ਰਾਹੀਂ ਗੁਰਬਾਣੀ ਸੁਣ ਕੇ ਬਹੁਤ ਖੁਸ਼ ਹੋਇਆ। ਜਦੋਂ ਉਹ ਛੁੱਟੀ ਕੱਟ ਕੇ ਵਾਪਸ ਜਾਣ ਲੱਗਿਆ ਤਾਂ (੧੮੩੫ ਈ. ਵਿਚ) ਇਨ੍ਹਾਂ ਨੂੰ ਆਪਣੇ ਨਾਲ ਹੀ ਲਾਹੌਰ ਲੈ ਗਿਆ।

ਮਹਾਰਾਜਾ ਦੇ ਜਨਾਨ ਖਾਨੇ ਦਾ ਨਾਇਬ ਅਫਸਰ ਸਰਦਾਰ ਧੰਨਾ ਸਿੰਘ ਮਲਵਈ ਜੋ ਗਿਆਨੀ ਜੀ ਦੀ ਮਧੁਰ ਮਿੱਠੀ ਅਵਾਜ਼ ਵਿਚ ਕੀਤੇ ਪਾਠ ਤੋਂ ਬਹੁਤ ਖੁਸ਼ ਹੋਇਆ। ਸਰਦਾਰ ਧੰਨਾ ਸਿੰਘ ਦੇ ਵਸੀਲੇ ਨਾਲ ਗਿਆਨੀ ਜੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਕੋਲ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਸੁਣਾਉਣ ਲਈ ਰੱਖ ਲਿਆ। ਉਸ ਸਮੇਂ ਗਿਆਨੀ ਜੀ ਦੀ ਉਮਰ ਤਕਰੀਬਨ ੧੩ ਕੁ ਸਾਲਾਂ ਦੀ ਸੀ। ਇਨ੍ਹਾਂ ਲਗਾਤਾਰ ਛੇ ਸੱਤ ਸਾਲ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਪਾਠ ਸੁਣਾਉਣ ਦੀ ਸੇਵਾ ਕੀਤੀ। ਜਦੋਂ ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਹੋ ਗਈ ਅਤੇ ਖਾਲਸਾ ਰਾਜ ਦਾ ਦੀਵਾ ਬੁਝ ਗਿਆ ਤਾਂ ਇਹ ਇੱਥੋਂ ਆਪਣੇ ਘਰ ਪਿੰਡ ਲੌਂਗੋਵਾਲ ਵਾਪਸ ਆ ਗਏ।

ਕੁਝ ਸਮਾਂ ਘਰ ਵਿਚ ਕੰਮ-ਕਾਜ ਕੀਤਾ। ਇੱਕ ਦਿਨ ਇਨ੍ਹਾਂ ਦਾ ਤਾਇਆ ਸਰਦਾਰ ਹਰੀ ਸਿੰਘ ਜੋ ਰਿਆਸਤ ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਦੇ ਰਸਾਲੇ ਵਿਚ ਨੌਕਰ ਸਨ, ਘਰ ਮਿਲਣ ਆਏ ਹੋਏ ਸਨ। ਜਦੋਂ ਸਰਦਾਰ ਹਰੀ ਸਿੰਘ ਛੁੱਟੀ ਕੱਟ ਕੇ ਜਾਣ ਲੱਗੇ ਤਾਂ ਨਾਲ ਹੀ ਗਿਆਨੀ ਜੀ ਨੂੰ ਲੈ ਗਏ। ਜਾਰਜ ਥਾਮਸਨ ਨਾਲ ਮੁਕਾਬਲੇ 'ਤੇ ਲੜਦੇ ਹੋਏ ਸਰਦਾਰ ਹਰੀ ਸਿੰਘ ਸ਼ਹੀਦ ਹੋ ਗਏ। ਉਨਾਂ ਦੀ ਕੋਈ ਔਲਾਦ ਨਹੀਂ ਸੀ। ਸਰਦਾਰ ਹਰੀ ਸਿੰਘ ਦੀ ਜੰਗ ਵਿਚ ਸ਼ਹੀਦੀ ਹੋਣ ਉਪਰੰਤ ਗਿਆਨੀ ਜੀ ਨੂੰ ਮਹਾਰਾਜਾ ਕਰਮ ਸਿੰਘ ਨੇ ਆਪਣੇ ਕੋਲ ਬੁਲਾਇਆ। ਗਿਆਨੀ ਜੀ ਤੋਂ 'ਹਨੂੰਮਾਨ ਨਾਟਕ' ਦੇ ਅਰਥ ਸੁਣੇ ਤੇ ਇਨ੍ਹਾਂ ਦੀ ਵਿਦਵਤਾ ਤੋਂ ਬੜਾ ਪ੍ਰਭਾਵਿਤ ਹੋਇਆ। ਉਨ੍ਹਾਂ ਦਿਨਾਂ ਵਿਚ ਹਨੂੰਮਾਨ ਨਾਟਕ ਦੀ ਵਿਆਖਿਆ ਕਰਨੀ ਸੌਖੀ ਗੱਲ ਨਹੀਂ ਸੀ। ਮਹਾਰਾਜੇ ਨੇ ਖੁਸ਼ ਹੋ ਕੇ ਤਹਿਸੀਲ ਦੇ ਵਿਚ ਨੌਕਰੀ 'ਤੇ ਲਗਾ ਦਿੱਤਾ।

੧੯੪੯-੫੦ ਈ. ਨੂੰ ਜੀਂਦ ਰਿਆਸਤ ਦੇ ਬਾਂਗਰੂਆਂ ਦੇ ਪੰਦਰਾਂ ਪਿੰਡਾਂ ਨੇ ਨਿਗਾਹੀਏ ਜੱਟ ਦੀ ਅਗਵਾਈ ਵਿਚ ਮਹਾਰਾਜਾ ਸਰੂਪ ਸਿੰਘ ਦੇ ਖ਼ਿਲਾਫ਼ ਬਗਾਵਤ ਕਰ ਦਿੱਤੀ। ਬਾਗੀਆਂ ਨੂੰ ਕਾਬੂ ਕਰਨ ਲਈ ਜੀਂਦਪਤੀ ਦੀ ਬੇਨਤੀ 'ਤੇ ਪਟਿਆਲੇ ਤੋਂ ਤੋਪਖਾਨਾ ਤੇ ਰਸਾਲਾ ਭੇਜਿਆ ਗਿਆ। ਪਟਿਆਲੇ ਦੀ ਫੌਜ ਨੇ ਬਾਂਗਰੂਆਂ ਦੀ ਬਗ਼ਾਵਤ ਨੂੰ ਕਾਬੂ ਕਰ ਲਿਆ ਪ੍ਰੰਤੂ ਪਟਿਆਲਾ ਫੌਜ ਦੇ ੮੩ ਆਦਮੀ ਫੱਟੜ ਹੋਏ ਅਤੇ ੩੩ ਰਣ-ਭੂਮੀ ਵਿਚ ਮਾਰੇ ਗਏ। ਗਿਆਨੀ ਜੀ ਦੇ ਖੱਬੇ ਪੱਟ ਵਿਚ ਗੋਲੀ ਵੱਜੀ ਜਿਸ ਨਾਲ ਪੱਟ ਦੀ ਹੱਡੀ ਟੁੱਟ ਗਈ। ਉਨਾਂ ਦਾ ਜ਼ਖ਼ਮ ਨਾਸੂਰ ਵਿਚ ਬਦਲ ਗਿਆ ਤੇ ਲੱਤ ਨਿਕੰਮੀ ਹੋ ਗਈ। ਬਾਂਗਰ ਦੇ ਲੋਕ ਉਸ ਲੜਾਈ ਦੀਆਂ ਅੱਜ ਤਕ ਵਾਰਾਂ ਗਾਉਂਦੇ ਹਨ:-

*ਸਰੂਪੇ ਰੇ ਸਰੂਪੇ ਰੇ।*
*ਤੇਰੇ ਮਹਿਲੋਂ ਮੈ ਪੜ ਗਏ ਰੂਕੇ ਰੇ।*

*ਤੂੰ ਗੱਠੜੀ ਬੰਨ ਲੈ ਪਾਲੇ ਕੀ।*
*ਤੂੰ ਫੌਜ ਮਗਾ ਲਾ ਆਲੇ ਕੀ।*
*ਤੇਰਾ ਗੋਲਾ ਚਾਲੇ ਗੋਬਰ ਕਾ।*
*ਨਿਗਾਹੀਆ ਜਾਟ ਬਰਾਬਰ ਕਾ।*

ਫਿਰ ਦੋ ਸਾਲਾਂ ਬਾਅਦ ੧੯੫੨ ਈ. ਵਿਚ ਗਿਆਨੀ ਜੀ ਇੱਕ ਭਿਆਨਕ ਫੌੜੇ ਦੇ ਰੋਗ ਕਰਕੇ ਸਾਲ ਭਰ ਮੰਜੇ ਤੋਂ ਉੱਠ ਨਾ ਸਕੇ ਜਿਸ ਕਾਰਨ ਨੌਕਰੀ ਤੋਂ ਗੈਰ-ਹਾਜ਼ਿਰ ਹੋਣ ਕਰਕੇ ਨਾਂ ਕੱਟ ਦਿੱਤਾ। ਗਿਆਨੀ ਜੀ ਪਟਿਆਲੇ ਦੀ ਨੌਕਰੀ, ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਵਿਚ ਅੰਗਰੇਜ਼ਾਂ ਪਾਸੇ ਹਾਜ਼ਰ ਹੋਣਾ, ਜੀਂਦ ਦੇ ਕੁਝ ਚੌਧਰੀਆਂ ਦੀ ਬਗਾਵਤ ਦੇ ਖਿਲਾਫ਼ ਹਿੱਸਾ ਲੈਣ ਤੇ ਜ਼ਖ਼ਮੀ ਹੋਣ ਤੇ ਆਦਿ ਦਾ ਜ਼ਿਕਰ ਆਪਣੀ ਪੁਸਤਕ 'ਗੁਰਧਾਮ ਸੰਗ੍ਰਹਿ' ਦੇ ਸ਼ੁਰੂ ਵਿਚ ਇਉਂ ਕਰਦੇ ਹਨ:-

*ਅਠਾਰਾ ਸੈ ਅਠਾਨਵੇਂ ਪਟਿਆਲੇ ਨ੍ਰਿਪ ਕੇਰ।*
*ਅਸਵਾਰੋਂ ਮੇਂ ਨੌਕਰੀ ਕੀਨੀ ਹੋਏ ਦਲੇਰ।*
*ਉਨੀਂ ਸੈ ਦੋ ਮੇਂ ਭਇਓ ਮਹਾਂ ਘੋਰ ਸੰਗ੍ਰਾਮ।*
*ਅੰਗਰੇਜ਼ੋਂ ਕੀ ਸੇਵ ਹਿੱਤ ਪਠੀ ਫੌਜ ਨ੍ਰਿਪ ਆਮ।*
*ਤਿਸਮੇਂ ਮੈਂ ਭੀ ਜਾਏ ਤਬ ਪੇਖਯੋ ਜੰਗ ਨਿਸੰਗ।*
*ਪੁਨ ਉਨੀ ਸੈ ਖਸਟ ਵਿਚ ਬਿਗੜਿਓ ਮੁਲਕ ਕੁਢੰਗ।*
*ਜੀਂਦ ਪਤੀਂ ਨ੍ਰਿਪ ਕੀ ਪ੍ਰਜਾ ਪੁਰ ਜਲਵਾਣੈ ਰਾਹਿ।*
*ਪਟਿਆਲੇ ਨੇ ਪਤਿ ਤੋਂ ਲਈ ਮੱਦਦ ਜੰਗੀ ਭੂਰ।*
*ਜੰਗ ਜੀਤ ਨ੍ਰਿਪਨ ਲਯੋ ਕੀਓ ਗਦਰ ਸਭ ਦੂਰ।*
*ਉਸ ਲੜਾਈ ਮੈ ਲਗੀ ਗੋਲੀ ਮਮਲਿਤ ਮਾਹਿ।*
*ਜਿਸ ਕਰ ਸਵਾਰੀ ਜੰਗ ਕੇ ਜੋਗ ਰਹਿਓਂ ਮੈਂ ਨਾਹਿ।*
*ਕੁਲ ਕਾਰਜ ਮਮ ਦੋਊ ਯੇ ਖੇਤੀ ਔਰ ਸੰਗ੍ਰਾਮ।*
*ਲਾਤ ਨਾਕਾਰੀ ਹੋਣ ਤੇ ਛੁਟ ਗਏ ਦੋਨੋਂ ਕਾਮ।*
*ਪੈਨਸ਼ਨ ਕਾ ਨਾ ਰਵਾਜ ਥਾ ਇਸਹਿਤ ਮਿਲੀਨਾ ਵਾਹਿ।*

ਗਿਆਨੀ ਜੀ ਵਾਪਸ ਆਪਣੇ ਪਿੰਡ ਲੌਂਗੋਵਾਲ ਆ ਗਏ। ਗਿਆਨੀ ਜੀ ਦੇ ਪਿਤਾ ਸ. ਭਾਗ ਸਿੰਘ ੧੯੫੩ ਈ. ਵਿਚ ਅਕਾਲ ਚਲਾਣਾ ਕਰ ਗਏ। ਗਿਆਨੀ ਜੀ ਦੇ ਭਰਾ ਅੱਡ ਸਨ। ਗਿਆਨੀ ਜੀ ਆਪਣੀ ਮਾਤਾ ਨਾਲ ਘਰ ਦੀ ਗਰੀਬੀ ਕਾਰਨ ਰੋਜੀ ਰੋਟੀ ਲਈ ਸੂਤ ਕਤਾਈ ਬੁਣਾਈ, ਚੱਕੀ ਪਿਸਾਈ, ਚਰਖਾ ਕੱਤਣਾ ਆਦਿ ਕੰਮ ਕਰ ਕੇ ਗੁਜ਼ਾਰਾ ਕਰਨ ਲੱਗੇ। ਗਿਆਨੀ ਜੀ ਦੀਆਂ ਭਰਜਾਈਆਂ ਕੌੜੇ ਤਾਨੇ ਮਿਹਣੇ ਮਾਰਦੀਆਂ ਸਨ। ਇੱਕ ਦਿਨ ਗਿਆਨੀ ਜੀ ਨੇ ਅੱਕ ਕੇ ਆਤਮ ਹੱਤਿਆ ਕਰਨ ਲਈ ਅਰਦਾਸਾ ਸੋਧ ਕੇ ਪਿੰਡ ਦੇ ਖੂਹ ਵਿਚ ਛਾਲ ਮਾਰਨ ਦੀ ਤਿਆਰੀ ਹੀ ਕੀਤੀ

ਸੀ ਕਿ ਇੰਨੇ ਨੂੰ ਇੱਕ ਸਾਧੂ ਜਾਨਕੀ ਦਾਸ ਆ ਗਿਆ ਤੇ ਉਸ ਨੇ ਗਿਆਨੀ ਜੀ ਨੂੰ ਐਸਾ ਕਰਨ ਤੋਂ ਰੋਕ ਕੇ ਸਮਝਾਇਆ ਕਿ ਹੁਣ ਤੇਰੀਆਂ ਮੁਸੀਬਤਾਂ ਖਤਮ ਹੋ ਗਈਆਂ ਹਨ ਅਤੇ ਚੰਗੇ ਦਿਨ ਸ਼ੁਰੂ ਹੋ ਗਏ ਹਨ।

ਇੱਕ ਦਿਨ ਗਿਆਨੀ ਜੀ ਨੂੰ ਇੱਕ ਹੋਰ ਸੱਜਣ ਜੋ ਘਰਾਂ ’ਚੋਂ ਤਾਇਆ ਲਗਦਾ ਸੀ, ਜਿਸ ਦਾ ਨਾਂ ਪ੍ਰੇਮ ਸਿੰਘ ਸੀ ਜਿਹੜਾ ਪਟਿਆਲਾ ਵਿਚ ਨੌਕਰੀ ਕਰਦਾ ਸੀ। ਉਹ ਛੁੱਟੀ ਕੱਟਣ ਘਰੇ ਆਇਆ ਹੋਇਆ ਸੀ। ਜਦੋਂ ਉਸ ਨੇ ਗਿਆਨੀ ਜੀ ਨੂੰ ਚਰਖਾ ਕੱਤਦੇ ਨੂੰ ਦੇਖਿਆ ਤਾਂ ਉਸਨੇ ਚਰਖਾ ਪਰ੍ਹਾਂ ਹਟਾ ਕੇ ਗਿਆਨੀ ਜੀ ਨਾਲ ਗੱਲਾਂ-ਬਾਤਾਂ ਕਰਦਿਆਂ ‘ਹਨੂੰਮਾਨ ਨਾਟਕ’ ਦੇ ਅਰਥ ਸੁਣੇ ਤੇ ਬੜਾ ਪ੍ਰਸੰਨ ਹੋਇਆ। ਉਹ ਵਾਪਸ ਪਟਿਆਲੇ ਜਾਂਦੇ ਹੋਏ ਗਿਆਨੀ ਜੀ ਨੂੰ ਨਾਲ ਲੈ ਕੇ ਮਹਾਰਾਜਾ ਨਰਿੰਦਰ ਸਿੰਘ ਜੀ ਦੇ ਸਾਹਮਣੇ ਪੇਸ਼ ਹੋ ਕੇ ਗੁਰਬਾਣੀ ਦਾ ਪਾਠ ਬਹੁਤ ਸੁਰੀਲੀ ਅਵਾਜ਼ ਵਿਚ ਸੁਣਾਇਆ। ਮਹਾਰਾਜੇ ਨੇ ਖੁਸ਼ ਹੋ ਕੇ ਉਸ ਨੂੰ ਤਿੰਨ ਰੁਪਏ ਮਹੀਨੇ ਦੀ ਨੌਕਰੀ ’ਤੇ ਗ੍ਰੰਥੀ ਰੱਖ ਲਿਆ। ਪਟਿਆਲੇ ਵਿਚ ਹੀ ਭਾਈ ਧਰਮ ਸਿੰਘ ਤੋਂ ਗੁਰਮੁਖੀ ਦੀ ਸੋਹਣੀ ਲਿਖਾਈ ਸ਼ੁਰੂ ਕਰ ਦਿੱਤੀ। ਜਿਸ ਨਾਲ ਭਾਈ ਧਰਮ ਸਿੰਘ ਵੱਲੋਂ ਉਨਾਂ ਨੂੰ ਪੁਸਤਕਾਂ ਲਿਖਣ ਲਈ ਉਨਾਂ ਨੂੰ ਦੱਸ ਰੁਪਏ ਮਹੀਨਾ ਮਿਲਣ ਲੱਗ ਪਿਆ। ਇਸ ਤਰ੍ਹਾਂ ਗਿਆਨੀ ਜੀ ਜਦੋਂ ਡੇਢ ਸਾਲ ਬਾਅਦ ਘਰ ਆਏ ਤਾ ਉਨਾਂ ਆਪਣੀ ਮਾਤਾ ਜੀ ਨੂੰ ੩੦ ਰੁਪਏ ਦਿੱਤੇ ਜੋ ਉਸ ਸਮੇਂ ਬਹੁਤ ਵੱਡੀ ਰਕਮ ਸੀ। ਫਿਰ ਦੁਬਾਰਾ ਪਟਿਆਲੇ ਚਲੇ ਗਏ।

ਗਿਆਨੀ ਜੀ ਨੇ ਬਹੁਤ ਉਤਰਾਅ ਚੜਾਅ ਦੇਖੇ। ਹੁਣ ਗਿਆਨੀ ਜੀ ਨੂੰ ਬਹੁਤ ਵਧੀਆ ਰੁਜਗਾਰ ਮਿਲ ਗਿਆ ਸੀ। ਪਰ ਹੁਣ ਤਾਂ ਸੁਚੇਤ ਮਨ ਜਾਗ ਚੁੱਕਿਆ ਸੀ ਜੋ ਆਪਣਾ ਰਾਸਤਾ ਖੁਦ ਤੈਅ ਕਰ ਸਕਦਾ ਸੀ। ਗਿਆਨੀ ਜੀ ਦਾ ਖੁਦ ਕਥਨ ਹੈ ਕਿ ਉਸ ਨੂੰ ਖੇਤੀ ਤੇ ਫੌਜ ਦੀ ਨੌਕਰੀ ਦੇ ਛੁੱਟ ਜਾਣ ਦਾ ਕੋਈ ਅਫਸੋਸ ਨਹੀਂ ਸੀ ਕਿਉਂਕਿ ਉਸ ਨੂੰ ਇਸ ਗੱਲ ਦਾ ਇਲਮ ਹੋ ਚੁੱਕਿਆ ਸੀ ਕਿ ਕਲਮ ਦਾ ਕੰਮ ਦੋਹਾਂ ਕੰਮਾਂ (ਖੇਤੀ ਤੇ ਫੌਜ) ਤੋਂ ਮਹਾਂਬਲੀ ਹੈ। ਇਸ ਕੰਮ ਲਈ ਸਾਧ ਬਣਨ ਦਾ ਫੈਸਲਾ ਕੀਤਾ ਕਿਉਂਕਿ ਉਹ ਸਾਧੂ ਬਣ ਕੇ ਹੀ ਕਲਮ ਦੀ ਵਰਤੋਂ ਜ਼ਿਆਦਾ ਚੰਗੀ ਤਰ੍ਹਾਂ ਕਰ ਸਕਦਾ ਹੈ। ਗਿਆਨੀ ਜੀ ਅਣ-ਵਿਆਹੇ ਸਨ, ਇਸ ਲਈ ਉਨ੍ਹਾਂ ਨੇ ਇਹ ਫੈਸਲਾ ਲਿਆ ਅਤੇ ਆਪਣੀ ਲਿਖਤ ਵਿਚ ਇਸ ਤਰ੍ਹਾਂ ਦਰਜ ਕੀਤਾ:-

*ਕੁਲ ਕਾਰਜ ਮਮ ਦੋਊ ਥੇ ਖੇਤੀ ਔ ਸੰਗਰਾਮ।*
*ਲਾਤ ਨਿਕਾਰੀ ਹੋਣ ਤੇ ਛੁਟ ਗਏ ਦੋਨੋ ਕਾਮ।*
*ਪੈਨਸ਼ਨ ਕਾ ਨਾ ਰਵਾਜ ਥਾ ਇਸ ਹਿਤ ਮਿਲੀ ਨਾ ਵਾਹਿ।*
*ਉਮਰ ਕਟਨ ਹਿਤ ਵਿਧੀ ਇਹ ਦਸੀ ਸਤਿਗੁਰੂ ਚਾਹਿ।*
*ਭੋ ਗਯਾਨ ਹਰਿ ਤੇਗ ਹਲ ਛੁਟੇ ਤੇ ਨਾ ਕਰ ਸ਼ੋਕ।*

*ਹਲ ਤਲਵਾਰੋਂ ਬਲੀ ਹੈ ਤੁੱਛ ਕਲਮ ਕੀ ਨੌਕ।*
*ਕਲਮ ਪਕੜ ਕਰ ਦਾਹਨੇ ਵੇਸ ਫ਼ਕੀਰੀ ਧਾਰ।*
*ਦੇਸਾਟਨ ਕਰ ਪੰਥ ਕੀ ਸੇਵਾ ਕਰ ਦਿਨ ਝਾਰ।*

ਇਸ ਲਈ ਗਿਆਨੀ ਗਿਆਨ ਸਿੰਘ ਜੀ ਨੇ ਸਾਧੂਆਂ ਦਾ ਭੇਸ ਧਾਰਨ ਕਰਨ ਦਾ ਮਨ ਬਣਾਇਆ ਸੀ ਤਾਂਕਿ ਉਹ ਦੇਸ਼ ਭਰ ਦੇ ਧਾਰਮਿਕ ਸਥਾਨਾਂ ਦਾ ਭਰਮਣ ਵੀ ਕਰ ਸਕੇ ਲਿਖ-ਪੜ੍ਹ ਕੇ ਵੀ ਕੁਝ ਸੇਵਾ ਕਰ ਸਕੇ ਪ੍ਰੰਤੂ ਗਿਆਨੀ ਜੀ ਦੇ ਮਾਤਾ ਜੀ ਇਸ ਗੱਲ ਲਈ ਤਿਆਰ ਨਹੀਂ ਸਨ ਕਿ ਉਹ ਸਾਧੂ ਬਣੇ। ਦੂਜਾ ਸਭ ਤੋਂ ਵੱਡੀ ਰੋਕ ਇਹ ਸੀ ਕਿ ਸਾਧੂ ਭੇਸ ਵੀ ਸਿਰਫ਼ ਉਹੀ ਧਾਰਨ ਕੀਤਾ ਜਾਵੇ ਜਿਸ ਨਾਲ ਸਿੱਖ ਸਿਧਾਂਤ ਕਾਇਮ ਰਹਿ ਸਕਣ। ਇਸ ਕੰਮ ਲਈ ਉਸ ਨੇ ਸਿਰਫ਼ ਨਿਰਮਲ ਸੰਪਰਦਾ ਧਾਰਨ ਕਰਨ ਦਾ ਫੈਸਲਾ ਕੀਤਾ। ਹੁਣ ਗਿਆਨੀ ਜੀ ਨੇ ਆਪਣੀ ਮਾਤਾ ਜੀ ਤੋਂ ਇਸ ਵਾਅਦੇ ਉੱਪਰ ਆਗਿਆ ਲੈ ਲਈ ਕਿ ਉਹ ਉਮਰ ਭਰ ਇਮਾਨਦਾਰੀ ਨਾਲ ਬਿਨਾਂ ਕਿਸੇ ਲੋਭ-ਲਾਲਚ ਦੇ ਧਰਮ ਪ੍ਰਚਾਰ ਕਰੇਗਾ। ਮਾਤਾ ਜੀ ਦੀਆਂ ਗਿਆਨੀ ਜੀ ਨੂੰ ਨਸੀਹਤਾਂ ਸਨ ਕਿ ਉਹ ਸੰਤ ਬਣ ਕੇ ਸਿੱਖੀ ਰਹਿਤ ਨੂੰ ਕਾਇਮ ਰੱਖਣ। ਗਿਆਨੀ ਜੀ ਨੇ ਆਪਣੇ ਅੰਤਲੇ ਸੁਵਾਸਾਂ ਤਕ ਮਾਤਾ ਦੇ ਬਚਨਾਂ ਨੂੰ ਨਿਭਾਇਆ। ਗਿਆਨੀ ਜੀ ਦੀਆਂ ਲਿਖਤਾਂ ਵਿਚ ਇਹ ਜ਼ਿਕਰ ਮਿਲਦਾ ਹੈ ਕਿ:-

*ਆਗਯਾ ਜਨਨੀ ਤੇ ਚਹੀ ਸੋ ਸੁਣ ਕੇ ਤਤਕਾਲ*
*ਰੋਦਨ ਕਰ ਬਿਆਕੁਲ ਭਈ ਸੁੱਤ ਬਿਓਮ ਦੁਖ ਭਾਲ।*
*ਕਈ ਮਾਸ ਇਹ ਆਸ ਮਹਿ ਖਾਸ ਮਾਤ ਮੁਤ ਕੇਰ।*
*ਰਹਿਓ ਬਹਿਸ ਬਨ ਤਹਿਸ ਤੁਛ ਓੜਕ ਸਮ ਹਠ ਹੇਰ।*
*ਤੋ ਉਨ ਅਉਗਨ ਗੁਣ ਘਣੇ ਸਾਧੂ ਹੋਣ ਕੇ ਗਾਇ।*
*ਕਹਯੌ ਸਾਧ ਬੇਸ਼ਨ ਬਨੋ ਪਰ ਰਹੀਓ ਇਸ ਭਾਇ। . . .*
*ਤੋ ਮਦ ਕੁੱਖ ਭੀ ਸਫਲ ਹੋਇ ਰੁੱਖ ਸਮ ਪਰ ਸੁਖ ਦਾਨ।*
*ਪਾਵਤ ਭਾਵਤ ਕੀਜੀਓਂ ਜਾਵਤ ਆਵਤ ਪ੍ਰਾਣ।*

***ਚਲਦਾ...***

ਅਪ੍ਰੈਲ ੨੦੨੨ ਈ. ਵਿਚ ਗਿਆਨੀ ਗਿਆਨ ਸਿੰਘ ਜੀ ਦਾ ਸੌ-ਸਾਲਾ ਜਨਮ ਦਿਨ ਆ ਰਿਹਾ ਹੈ। ਇਸ ਸ਼ੁਭ ਮੌਕੇ 'ਤੇ ਗਿਆਨੀ ਜੀ ਦੇ ਜੀਵਨ ਅਤੇ ਰਚਨਾਵਾਂ ਬਾਰੇ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਜਾਵੇਗਾ।

# ਭਾਈ ਵੀਰ ਸਿੰਘ ਰਚਿਤ ਨਾਵਲ ਸਤਵੰਤ ਕੌਰ : ਸਿੱਖ ਇਤਿਹਾਸਕਾਰੀ ਦੇ ਵਿਸ਼ੇਸ਼ ਪ੍ਰਸੰਗ ਵਿਚ

*-ਬੀਬੀ ਗਗਨ ਜੋਤ ਕੌਰ**

ਨਾਵਲ; ਗਲਪ ਸਾਹਿਤ ਦਾ ਇਕ ਮਹੱਤਵਪੂਰਨ ਅੰਗ ਹੈ। ਗਲਪ; ਸਾਹਿਤ ਦੀ ਇਕ ਅਜਿਹੀ ਵਿਧਾ ਹੈ, ਜਿਸ ਵਿਚ ਜੀਵਨ ਦੇ ਸੱਚ ਨੂੰ ਝੂਠੇ ਢੰਗ ਨਾਲ ਪੇਸ਼ ਕੀਤਾ ਜਾਂਦਾ ਹੈ। 'ਨਾਵਲ' ਸ਼ਬਦ ਲਾਤੀਨੀ ਭਾਸ਼ਾ ਦੇ 'ਨੇਵੋਲਸ' ਅਤੇ ਅਤਾਲਵੀ ਭਾਸ਼ਾ ਦੇ 'ਨੋਵੇਲਾ' ਤੋਂ ਨਿਕਲਿਆ ਦੱਸਿਆ ਜਾਂਦਾ ਹੈ। ਉਨ੍ਹਾਂ ਬੋਲੀਆਂ ਵਿਚ ਇਨ੍ਹਾਂ ਸ਼ਬਦਾਂ ਤੋਂ ਭਾਵ 'ਨਵਾਂ' ਸੀ। ਸੋ, ਇਕ ਤਰ੍ਹਾਂ ਇਹ ਸਾਹਿਤ ਦਾ ਨਵਾਂ ਰੂਪ ਹੋਂਦ ਵਿਚ ਆਇਆ ਜਿਸ ਕਰਕੇ ਇਸ ਨੂੰ 'ਨਾਵਲ' ਕਿਹਾ ਜਾਣ ਲੱਗਾ।[੧] ਵੱਖ-ਵੱਖ ਵਿਦਵਾਨਾਂ ਨੇ ਨਾਵਲ ਨੂੰ ਪਰਿਭਾਸ਼ਿਤ ਕਰਨ ਦਾ ਯਤਨ ਕੀਤਾ ਹੈ। ਸੁਰਜੀਤ ਸਿੰਘ (ਸੇਠੀ), ਐਡਮੰਡ ਗੋਸ਼ ਅਤੇ ਵਾਲਪੋਲ ਦੇ ਹਵਾਲੇ ਨਾਲ ਨਾਵਲ ਬਾਰੇ ਵਿਚਾਰ ਪੇਸ਼ ਕਰਦੇ ਹਨ ਕਿ, "ਨਾਵਲ ਇਕ ਲਗਾਤਾਰ ਚੱਲਦੀ ਕਹਾਣੀ ਹੈ, ਜਿਸ ਵਿਚ ਭਾਵੇਂ ਇਤਿਹਾਸਿਕ ਸੱਚ ਨਹੀਂ ਹੁੰਦਾ ਪਰ ਇਸ ਦਾ ਆਸਾਨੀ ਨਾਲ ਭੁਲੇਖਾ ਪਾਇਆ ਜਾ ਸਕਦਾ ਹੈ" ਅਤੇ (ਵਾਲਪੋਲ ਅਨੁਸਾਰ), "ਨਾਵਲ ਕਲਾ ਦਾ ਉਹ ਰੂਪ ਹੈ, ਜਿਸ ਦਾ ਸੰਬੰਧ ਕੁਝ ਕੁ ਘਟਨਾਵਾਂ ਨੂੰ ਬਿਆਨ ਕਰਨ ਨਾਲ ਹੈ, ਜਿਹੜੀਆਂ ਕਲਪਿਤ ਪਾਤਰਾਂ ਨਾਲ ਬੀਤਦੀਆਂ ਹਨ।"[੨] ਹਥਲਾ ਲੇਖ ਭਾਈ ਵੀਰ ਸਿੰਘ ਜੀ ਵੱਲੋਂ ਰਚਿਤ ਨਾਵਲ 'ਸਤਵੰਤ ਕੌਰ' ਵਿਚ ਦਰਜ ਸਿੱਖ ਇਤਿਹਾਸਕਾਰੀ ਦੇ ਵਿਭਿੰਨ ਪੱਖਾਂ ਨਾਲ ਸੰਬੰਧਿਤ ਹੈ।

ਸਤਵੰਤ ਕੌਰ ਨਾਵਲ ਦਾ ਅਰੰਭ ਤੈਮੂਰ ਸ਼ਾਹ ਅਤੇ ਜਮਾਨ ਖਾਨ ਦੇ ਰਾਜਕਾਲ ੧੭੨੬ ਈ. ਅਤੇ ੧੭੫੭ ਈ. ਤੋਂ ਹੁੰਦਾ ਹੈ। ੧੭੫੬ ਈ. ਅਬਦਾਲੀ ਵੱਲੋਂ ਦਿੱਲੀ ਅਤੇ ਪੰਜਾਬ ਵਿਚ ਖਾਸ ਤੌਰ 'ਤੇ ਇਸਤਰੀਆਂ ਉੱਪਰ ਬਹੁਤ ਜ਼ੁਲਮ ਹੋਏ। ਸਿੱਖਾਂ ਵਾਸਤੇ ਇਨ੍ਹਾਂ ਸ਼ਾਸਕਾਂ ਦਾ ਸਮਾਂ ਬਹੁਤ ਭਿਆਨਕ ਸੀ। ਅਖੀਰ ਜਲੰਧਰ ਦੇ ਫ਼ੌਜਦਾਰ ਅਦੀਨਾ ਬੇਗ ਨੇ ਪੰਜਾਬ ਵਿਚ ਮਰਹੱਟਿਆਂ ਨੂੰ ਬੁਲਾ ਕੇ ਅਫ਼ਗਾਨਾਂ ਦਾ ਪੰਜਾਬ ਵਿੱਚੋਂ ਸਫਾਇਆ ਕਰਵਾ ਦਿੱਤਾ। ਸਤਵੰਤ ਕੌਰ ਨਾਵਲ ਦਾ ਅੰਤ ਅਬਦਾਲੀ ਦੇ ਪੰਜਵੇਂ ਹਮਲੇ 'ਤੇ ਹੁੰਦਾ ਹੈ।[੩] ਭਾਈ ਵੀਰ ਸਿੰਘ ਰਚਿਤ ਨਾਵਲ ਸਤਵੰਤ ਕੌਰ ਆਕਾਰ ਵਿਚ ਪਹਿਲੇ ਦੋਵੇਂ ਨਾਵਲਾਂ (ਸੁੰਦਰੀ ਅਤੇ ਬਿਜੈ ਸਿੰਘ) ਨਾਲੋਂ ਵੱਡਾ ਹੈ। ਇਸ ਨਾਵਲ ਨੂੰ ਕ੍ਰਮਵਾਰ ੧੯੦੦[੪] ਅਤੇ ੧੯੨੭ ਈ. ਵਿਚ ਦੋ ਭਾਗਾਂ ਵਿਚ ਪ੍ਰਕਾਸ਼ਿਤ ਕੀਤਾ ਗਿਆ ਸੀ। ਬਾਅਦ ਵਿਚ ਇਹ ਦੋ ਭਾਗਾਂ ਦੀ ਬਜਾਏ ਇੱਕੋ ਭਾਗ

*ਰੀਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮੋ. +੯੧੯੧੯੬੯੮੨੨੯੬

ਵਿਚ ਪ੍ਰਕਾਸ਼ਿਤ ਕੀਤਾ ਗਿਆ।[੫] ਇਸ ਨਾਵਲ ਦੀ ਮੁੱਖ ਪਾਤਰ ਸਤਵੰਤ ਕੌਰ ਹੈ, ਜੋ ਗੁਰੂ ਨੂੰ ਹਰ ਵਕਤ ਹਾਜ਼ਰ ਨਾਜ਼ਰ ਜਾਣਦੀ, ਧਰਮੀ ਕਾਰ ਕਰਨ ਵਿਚ ਓਤਪੋਤ ਰਹਿੰਦੀ ਹੈ। ਇਸ ਨਾਵਲ ਨੂੰ ਸਿੱਖੀ ਭਾਵਨਾ ਦਾ ਸਿਖਰ ਮੰਨਿਆ ਜਾਂਦਾ ਹੈ। ਸਤਵੰਤ ਕੌਰ ਜੋ ਕਿ ਇਕ ਧਰਮੀ ਇਸਤਰੀ ਹੈ, ਦੀ ਸਾਰੀ ਜ਼ਿੰਦਗੀ ਇਕ ਜੁਝਾਰੂ ਯੋਧੇ ਦੀ ਤਰ੍ਹਾਂ ਬਤੀਤ ਹੁੰਦੀ ਹੈ। ਭਾਈ ਸਾਹਿਬ ਇਸ ਨਾਵਲ ਦੁਆਰਾ ਇਤਿਹਾਸਿਕ ਪ੍ਰਸੰਗਾਂ ਨੂੰ ਪੇਸ਼ ਕਰ ਕੇ ਸਿੱਖ ਧਰਮ ਵਿਚ ਇਸਤਰੀਆਂ ਦੇ ਡਿੱਗੇ ਮਨੋਬਲ ਨੂੰ ਉੱਚਾ ਕਰਨ ਹਿੱਤ ਸਤਵੰਤ ਕੌਰ ਦੇ ਮਾਧਿਅਮ ਨਾਲ ਉਸ ਦਾ ਅਨੇਕਾਂ ਕਸ਼ਟਾਂ ਨੂੰ ਸਹਿਣ ਦੇ ਬਾਵਜੂਦ ਵਾਹਿਗੁਰੂ ਵਿਚ ਪੱਕਾ ਭਰੋਸਾ ਅਤੇ ਨਿਸ਼ਚੇ ਦੁਆਰਾ ਭੈੜੀਆਂ ਤੋਂ ਭੈੜੀਆਂ ਪ੍ਰਸਥਿਤੀਆਂ ਵਿਚ ਜੂਝਣ ਦੀ ਜਾਚ ਸਿਖਾਉਂਦੇ ਹਨ। ਸਤਵੰਤ ਕੌਰ ਦਾ ਵਾਹਿਗੁਰੂ ਵਿਚ ਅਟੱਲ ਨਿਸ਼ਚਾ ਹੈ ਤੇ ਇਹ ਨਿਸ਼ਚਾ ਹੀ ਅਖੀਰ ਉਸ ਲਈ ਮੁਕਤੀ-ਦਾਤਾ ਸਾਬਤ ਹੁੰਦਾ ਹੈ। ਸਤਵੰਤ ਕੌਰ, ਮਾਈ ਭਾਗੋ ਵਾਂਗ ਇਕ ਆਦਰਸ਼ਕ ਸਿੱਖ ਇਸਤਰੀ ਵਜੋਂ ਦ੍ਰਿਸ਼ਟੀਗੋਚਰ ਹੁੰਦੀ ਹੈ, ਜੋ ਕਿ ਉੱਚੇ-ਸੁੱਚੇ ਆਦਰਸ਼ਾਂ ਲਈ ਜੂਝਦੀ ਅਤੇ ਸੰਘਰਸ਼ ਕਰਦੀ ਹੈ। ਉਸ ਵਿਚ ਕੋਈ ਵੀ ਨਿੱਜ ਦਾ ਸਵਾਰਥ ਨਹੀਂ ਝਲਕਦਾ ਬਲਕਿ ਉਹ ਆਪਣੀ ਨੇਕ ਰੂਹ ਦੁਆਰਾ ਵੈਰੀ ਦਾ ਵੀ ਭਲਾ ਕਰਨਾ ਲੋਚਦੀ ਹੈ। ਭਾਵੇਂ ਸਤਵੰਤ ਕੌਰ ਨੂੰ ਆਪਣੇ ਇਸ ਸੁਭਾਅ ਦੇ ਕਾਰਨ ਵਾਰ-ਵਾਰ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਪਰ ਆਪਣੀ ਧਰਮੀ ਬਿਰਤੀ ਕਾਰਨ ਉਸ ਦੇ ਹੌਂਸਲੇ ਵਿਚ ਛਿਣ ਮਾਤਰ ਵੀ ਕਮੀ ਨਹੀਂ ਆਉਂਦੀ। ਸਪੱਸ਼ਟ ਹੈ ਭਾਈ ਵੀਰ ਸਿੰਘ ਜੀ ਸਿੱਖ ਜਗਤ ਅੱਗੇ ਰੋਲ ਮਾਡਲ ਵਜੋਂ ਇਕ ਸਿੱਖ ਇਸਤਰੀ ਦਾ ਇਤਿਹਾਸਿਕ ਚਿੱਤਰ ਉਲੀਕਣਾ ਚਾਹੁੰਦੇ ਹਨ ਅਤੇ ਸਿੱਖ ਪੰਥ ਅੱਗੇ ਇਸ ਭਾਵਨਾ ਨੂੰ ਆਪਣੇ ਮਸਤਕ ਦਾ ਭਾਗ ਬਣਾਉਣ ਲਈ ਪ੍ਰੇਰਿਤ ਕਰਦੇ ਹਨ।

ਭਾਈ ਵੀਰ ਸਿੰਘ ਨੇ ਪਹਿਲੀ ਵਾਰ ਲੋਕ ਗੀਤਾਂ ਨੂੰ ਇਤਿਹਾਸਿਕ ਪ੍ਰਸੰਗ ਤੋਂ ਘੋਖਣ ਦਾ ਯਤਨ ਕੀਤਾ ਹੈ। ਮਿਸਾਲ ਵਜੋਂ ਸਤਵੰਤ ਕੌਰ ਨਾਵਲ ਦੇ ੨੦ਵੇਂ ਕਾਂਡ ਵਿਚ ਦਰਜ ਇਕ ਗੀਤ[੭] ਤੋਂ ਨਾਦਰ ਸ਼ਾਹ ਦੇ ਸਰਦੀਆਂ ਵਿਚ ਭਾਰਤ ਆਉਣ ਦਾ ਅਤੇ ਗਰਮੀਆ ਸ਼ੁਰੂ ਹੋਣ 'ਤੇ ਭਾਰਤ ਵਿੱਚੋਂ ਚਲੇ ਜਾਣ ਦਾ ਜ਼ਿਕਰ ਪ੍ਰਾਪਤ ਹੁੰਦਾ ਹੈ। ਗੀਤ ਵਿਚ ਉਸ ਵੱਲੋਂ ਪੰਜਾਬ ਵਿਚ ਕੀਤੀ ਬਹੁਤ ਤਬਾਹੀ ਦੇ ਮੰਜ਼ਰ ਨੂੰ ਪੇਸ਼ ਕੀਤਾ ਗਿਆ ਹੈ। ਇਸ ਗੀਤ ਦੇ ਥੱਲੇ ਫੁੱਟ ਨੋਟ ਵਿਚ ਦਰਜ ਹੈ— "ਇਹ ਪ੍ਰਾਚੀਨ ਟੱਪੇ ਨਾਦਰ ਦੇ ਹਮਲੇ ਦਾ ਇਤਿਹਾਸ ਹੈ। ਅੱਸੂ ਦੀ ਰਾਤ ਸੀ ਜਦੋਂ ਕਪਾਹਾਂ ਨੂੰ ਫੁੱਲ ਪੈਂਦੇ ਸਨ ਜਦੋਂ ਨਾਦਰ ਦੇ ਆਉਣ ਦੀ ਸੋ ਆਈ ਸੀ, ਲੋਕਾਂ ਨੇ ਟੱਬਰ ਕਬੀਲੇ ਮਾਲ ਮਤੇ ਸਮੇਤ ਪਹਾੜੀ ਤੋਰ ਦਿੱਤੇ, ਆਪ ਰੋਟੀਆਂ ਪਕਾਉਂਦੇ ਘਰਾਂ ਵਿਚ ਵਕਤ ਟਪਾਉਂਦੇ ਸਨ, ਜਦ ਨਾਦਰ ਮੁੜਿਆ ਤਾਂ ਮੌਸਮ ਸਿਆਲ ਦਾ ਅੰਤ ਹੋ ਚੁੱਕਾ ਸੀ ਤੇ ਦਿੱਲੀ ਤੋਂ ਸਾਰੇ ਜਵਾਹਰ ਮੋਹਰਾਂ ਰੁਪਏ ਰੋਲ ਕੇ ਭਾਵ ਲੁੱਟ ਕੇ ਲੈ ਆਇਆ ਸੀ ਤੇ ਪੰਜਾਬ ਦਾ

ਇਹ ਹਾਲ ਸੀ ਅੰਨ ਨਹੀਂ ਸੀ ਲੱਭਦਾ ਪਕਾਉਣ ਜੋਗਾ। ਨਾਦਰ ਬਰਸਾਤ ਲਾਗੇ ਅਟਕ 'ਤੇ ਅੱਪੜਿਆ ਸੀ।"[੮]

ਭਾਈ ਸਾਹਿਬ ਇਤਿਹਾਸ ਦੇ ਬਹੁਤ ਖੋਜੀ ਹਨ ਪਰ ਉਹ ਇਤਿਹਾਸ ਲਿਖਣ ਲਈ ਸਿਰਫ ਪੁਰਾਤਨ ਸੋਮਿਆਂ 'ਤੇ ਹੀ ਨਿਰਭਰ ਨਹੀਂ ਕਰਦੇ ਬਲਕਿ ਖੁਦ ਡੂੰਘੀ ਘੋਖ, ਪੜਤਾਲ ਤੇ ਸਿਰੜ ਦੁਆਰਾ ਸਹੀ ਤੇ ਸਪੱਸ਼ਟ ਇਤਿਹਾਸ ਪੇਸ਼ ਕਰਨ ਦਾ ਯਤਨ ਕਰਦੇ ਹਨ। ਬਹੁਤ ਸਾਰੀਆਂ ਇਤਿਹਾਸਿਕ ਰਵਾਇਤਾਂ ਆਪ ਨੇ ਖੁਦ ਲੋਕਾਂ ਪਾਸ ਜਾ ਕੇ ਇਕੱਤਰ ਕੀਤੀਆਂ ਸਨ। ਇਸ ਸੰਬੰਧੀ ਹਵਾਲਾ ਪ੍ਰਾਪਤ ਹੁੰਦਾ ਹੈ। ਡਾ. ਕਿਰਪਾਲ ਸਿੰਘ ਲਿਖਦੇ ਹਨ— "ਇਸ ਤਰ੍ਹਾਂ ਪੁਰਾਣੀਆਂ ਰਵਾਇਤਾਂ ਦੇ ਇਕੱਤਰ ਕਰਨ ਵਿਚ ਅਤੇ ਉਨ੍ਹਾਂ ਰਵਾਇਤਾਂ ਨੂੰ ਇਤਿਹਾਸਿਕ ਰੂਪ ਦੇਣ ਵਿਚ ਭਾਈ ਸਾਹਿਬ ਨੇ ਇਤਿਹਾਸਿਕ ਖੋਜਕਾਰ ਦਾ ਕੰਮ ਕੀਤਾ ਹੈ।"[੯] ਬਾਕੀ ਨਾਵਲਾਂ ਦੀ ਤਰ੍ਹਾਂ ਇਸ ਨਾਵਲ ਵਿਚ ਵੀ ਭਾਈ ਸਾਹਿਬ ਨੇ ਸਿੱਖਾਂ ਦੀ ਇਤਿਹਾਸਿਕ ਰਹਿਣੀ ਨੂੰ ਪੇਸ਼ ਕਰ ਕੇ ਅਤੇ ਪ੍ਰੇਰਣਾ ਦੇ ਕੇ ਸਮਕਾਲ ਵਿਚ ਸਿੱਖਾਂ ਨੂੰ ਸਿੱਖ ਜੀਵਨ ਜਾਚ ਵਿਚ ਪ੍ਰਬੀਨ ਕਰਨ ਦਾ ਸਫਲ ਯਤਨ ਕੀਤਾ ਹੈ। ਡਾ. ਵਿਸ਼ਵਨਾਥ ਤਿਵਾੜੀ ਆਪਣੇ ਲੇਖ 'ਨਾਵਲਕਾਰ ਭਾਈ ਵੀਰ ਸਿੰਘ' ਵਿਚ ਸਤਵੰਤ ਕੌਰ ਨਾਵਲ ਵਿੱਚੋਂ ਇਸ ਸੰਬੰਧੀ ਹਵਾਲਾ ਦਰਜ ਕਰਦੇ ਹਨ, ਜਿਵੇਂ— "ਗੁਰਮੁੱਖਾਂ ਦੀ ਅੰਦਰਲੀ ਹਾਲਤ ਇਹ ਹੁੰਦੀ ਹੈ ਕਿ ਮਨ ਦਾ ਲਗਾਉ ਸਦਾ ਰੱਬ ਵੱਲ ਹੁੰਦਾ ਹੈ, ਉਸ ਦੀ ਯਾਦ ਕਦੀ ਨਹੀਂ ਵਿਸਰਦੀ, ਉਸ ਵਿਚ ਇਕ ਸਵਾਦ ਰਸ ਆਉਂਦਾ ਹੈ। ਚੜ੍ਹਦੀ ਕਲਾ ਵਿਚ ਖੇਡਦੇ ਹਨ, ਭੈ ਤੇ ਭਰਮ ਵਿਚ ਨਹੀਂ ਪੈਂਦੇ। ਵਰਤਣ ਐਸ ਦੀ ਤਰ੍ਹਾਂ ਦੀ ਹੁੰਦੀ ਹੈ, ਸੁਖੀਆਂ ਨਾਲ ਪਿਆਰ ਕਰਦੇ ਹਨ, ਦੁਖੀਆਂ 'ਤੇ ਦਇਆ ਕਰਦੇ ਹਨ, ਭਲੇ ਤੇ ਉਪਕਾਰ ਦੇ ਕੰਮ ਵਿਚ ਉਨ੍ਹਾਂ ਤੋਂ ਸਹਿਜ ਸੁਭਾ ਭਲਿਆਈ ਹੁੰਦੀ ਹੈ। ਮਾੜੇ ਕੰਮਾਂ ਤੇ ਕੁਸੰਗਾਂ ਤੋਂ ਉਪਰਾਮ ਰਹਿੰਦੇ ਹਨ। ਕੰਮ ਉਨ੍ਹਾਂ ਦੇ ਸਾਰੇ ਫਲ ਦੀ ਚਾਹ ਤੋਂ ਖਾਲੀ ਹੁੰਦੇ ਹਨ। ਪ੍ਰਭਾਉ ਇਉਂ ਦਾ ਹੁੰਦਾ ਹੈ ਕਿ ਮਸਤਕ ਪ੍ਰਸੰਨ ਹੁੰਦਾ ਹੈ. . . ।[੧੦]

ਡਾ. ਕਿਰਪਾਲ ਸਿੰਘ ਅਨੁਸਾਰ ਸੁੰਦਰੀ ਅਤੇ ਬਿਜੈ ਸਿੰਘ ਵਾਂਗ ਸਤਵੰਤ ਕੌਰ ਵੀ ਇਤਿਹਾਸਿਕ ਪ੍ਰਸੰਗਾਂ ਨਾਲ ਭਰਿਆ ਪਿਆ ਹੈ। "Unlike Sundari and Bijay Singh, Satwant Kaur is full of historical digressions. While describing the country of Peshawar the author gives an account of its history-how Aryans came from this side. At that time it was known as Gandhara. In the time of Hiouen-Thsang, the town which was known by the name of Purshpur became Peshawar in the time of Akbar the Great. In its earlier period it was dominated by Budhism

and the country was full of Bodhi Viharas and stupas. Similarly in the last chapter, the fifth invasion of Ahmad Shah Durrani and the withdrawal of the Maraths have been described.।"[੧੧] ਇਸ ਨਾਵਲ ਵਿਚ ਸਤਵੰਤ ਕੌਰ ਇਕ ਅਫ਼ਸਰ ਦੀ ਰੱਖਿਆ ਕਰਦੀ ਹੈ ਜੋ ਖੂਹ ਵਿਚ ਡਿੱਗਿਆ ਹੋਇਆ ਸੀ ਤੇ ਨਾਲ ਹੀ ਉਸ ਨੂੰ ਆਪਣੇ ਘਰ ਲਿਜਾ ਕੇ ਇਲਾਜ ਵੀ ਕਰਵਾਉਂਦੀ ਹੈ। ਉਹ ਅਫਸਰ ਪ੍ਰਾਹੁਣਾਚਾਰੀ ਦੇ ਸਮੇਂ ਸਤਵੰਤ ਕੌਰ ਉੱਪਰ ਮੋਹਿਤ ਹੋ ਜਾਂਦਾ ਹੈ ਤੇ ਇਕ ਦਿਨ ਜਬਰਦਸਤੀ ਉਸ ਨੂੰ ਉਠਾ ਕੇ ਲੈ ਜਾਂਦਾ ਹੈ। ਫਿਰ ਕਾਬਲ ਵਿਖੇ ਇਕ ਖਾਨ ਉਸ ਨੂੰ ਖਰੀਦ ਲੈਂਦਾ ਹੈ ਤੇ ਆਪਣੀ ਬੇਗਮ ਬਣਾਉਣਾ ਚਾਹੁੰਦਾ ਹੈ। ਸਤਵੰਤ ਕੌਰ ਨੂੰ ਮਹਿਲਾਂ ਵਿਚ ਭੇਜਿਆ ਜਾਂਦਾ ਹੈ। ਉਸ ਅਮੀਰਜ਼ਾਦੇ ਨਾਲ ਨਿਕਾਹ ਤੋਂ ਪਹਿਲਾਂ ਹੀ ਮਹਿਲ ਵਿਚ ਅੱਗ ਲੱਗ ਜਾਂਦੀ ਹੈ ਤੇ ਸਤਵੰਤ ਕੌਰ ਉੱਥੋਂ ਭੱਜ ਜਾਂਦੀ ਹੈ। ਹੁਣ ਉਹ ਫਾਤਿਮਾ ਦੇ ਕੋਲ ਰਹਿਣ ਲੱਗਦੀ ਹੈ ਅਤੇ ਜਸਵੰਤ ਸਿੰਘ ਨਾਂ ਹੇਠ ਮਰਦਾਂ ਦੇ ਭੇਸ ਵਿਚ ਦੋ ਹਿੰਦੂਆਂ ਪਾਸ ਠਹਿਰਦੀ ਹੈ। ਉਪਰੰਤ ਪੰਜਾਬ ਜਾ ਰਹੇ ਕਾਫਿਲੇ ਵਿਚ ਲੱਗ ਕੇ ਪੰਜਾਬ ਪਹੁੰਚ ਜਾਂਦੀ ਹੈ ਅਤੇ ਆਪਣਾ ਸਾਰਾ ਜੀਵਨ ਪੰਥ ਦੇ ਲੇਖੇ ਲਾਉਂਦੀ ਹੈ। ਨਾਵਲ ਦੇ ਪਹਿਲੇ ਭਾਗ ਅਤੇ ਦੂਸਰੇ ਭਾਗ ਦੀ ਸ਼ੈਲੀ ਵਿਚ ਅੰਤਰ ਹੈ। ਦੂਸਰੇ ਭਾਗ ਵਿਚ ਨਾਵਲ ਦਾ ਅੰਤ ਸੁਖਾਂਤਕ ਪੇਸ਼ ਕੀਤਾ ਗਿਆ ਹੈ। ਭਾਈ ਵੀਰ ਸਿੰਘ ਨੇ ਸਤਵੰਤ ਕੌਰ ਨਾਵਲ ਵਿਚ ਮੀਰ ਮੰਨੂ ਦੀ ਮੌਤ ਉਪਰੰਤ ਪੰਜਾਬ ਦੀ ਰਾਜਨੀਤੀ ਦਾ ਇਤਿਹਾਸਿਕ ਪ੍ਰਸੰਗ ਵੀ ਦ੍ਰਿਸ਼ਟੀਗੋਚਰ ਕੀਤਾ ਹੈ। ਮੀਰ ਮੰਨੂ ਦੀ ਬੇਗਮ ਸਾਰੀ ਹਕੂਮਤ ਦੀ ਵਾਗਡੋਰ ਆਪਣੇ ਕਬਜ਼ੇ ਵਿਚ ਲੈ ਲੈਂਦੀ ਹੈ ਪਰ ਫਿਰ ਵੀ ਸਫਲ ਨਹੀਂ ਹੁੰਦੀ ਅਤੇ ਉਸ ਨੂੰ ਦਿੱਲੀ ਦੇ ਵਜ਼ੀਰ ਗਾਜ਼ੀ ਉਦ ਦੀਨ ਵੱਲੋਂ ਪੰਜਾਬ ਆ ਕੇ ਗ੍ਰਿਫਤਾਰ ਕਰ ਲਿਆ ਜਾਂਦਾ ਹੈ। ੩ ਸਾਲ (੧੭੫੩ ਈ. ਤੋਂ ੧੭੫੬ ਈ.) ਦੇ ਸਮਾਂਕਾਲ ਵਿਚ ਹਕੂਮਤ ਵਿਚ ਬਹੁਤ ਵਾਰ ਤਬਦੀਲੀ ਆਉਣ ਕਾਰਨ ਉਹ ਕਮਜ਼ੋਰ ਪੈ ਜਾਂਦੀ ਹੈ। ਜਲੰਧਰ ਦੇ ਸਰਹੰਦ ਦਾ ਸੂਬਾ ਅਦੀਨਾ ਬੇਗ ਲਾਹੌਰ ਵਿਚਲੀ ਹਕੂਮਤ ਨੂੰ ਸਵੀਕਾਰ ਨਹੀਂ ਕਰਦਾ। ਇਸ ਸਮੇਂ ਦਾ ਫਾਇਦਾ ਉਠਾਉਂਦੇ ਹੋਏ ਲੁਕੇ ਹੋਏ ਸਿੱਖ ਬਾਹਰ ਆ ਕੇ ਬਦਲਾ ਲੈਣਾ ਅਰੰਭ ਕਰ ਦਿੰਦੇ ਹਨ। ਇਸ ਵੇਲੇ ਅਹਿਮਦ ਸ਼ਾਹ ਦੁਰਾਨੀ ਦਾ ਚੌਥਾ ਹਮਲਾ ਹੁੰਦਾ ਹੈ ਤੇ ਉਹ ਦਿੱਲੀ ਤੋਂ ਮਥੁਰਾ ਤਕ ਕਬਜ਼ਾ ਕਰ ਲੈਂਦਾ ਹੈ। ਦੁਰਾਨੀ ਆਪਣੇ ਲੜਕੇ ਤੈਮੂਰ ਸ਼ਾਹ ਨੂੰ ਪੰਜਾਬ ਦਾ ਗਵਰਨਰ ਬਣਾਉਂਦਾ ਹੈ।[੧੨]

ਭਾਈ ਸਾਹਿਬ ਨੇ ਇਤਿਹਾਸਿਕ ਪ੍ਰਸੰਗਾਂ ਦੀ ਪੁਸ਼ਟੀ ਲਈ ਕਈ ਇਤਿਹਾਸਿਕ ਸੋਮਿਆਂ ਦੀ ਵਰਤੋਂ ਕੀਤੀ ਹੈ। ਇਸ ਤੋਂ ਇਲਾਵਾ ਇਤਿਹਾਸਿਕ ਘੋਖ ਦੁਆਰਾ ਲੋਕ ਗੀਤ ਵੀ ਵਰਤੇ ਹਨ। ਭਾਈ ਸਾਹਿਬ ਵੱਲੋਂ ਦਰਜ ਭਿੰਨ-ਭਿੰਨ ਥਾਂਵਾਂ

ਦੀਆਂ ਭੂਗੋਲਿਕ ਪ੍ਰਸਥਿਤੀਆਂ ਨਾਵਲ ਨੂੰ ਹੋਰ ਵੀ ਜ਼ਿਆਦਾ ਇਤਿਹਾਸਿਕ ਪੱਖੋਂ ਮਜਬੂਤ ਬਣਾਉਂਦੀਆਂ ਹਨ। ਇਹ ਹੀ ਨਹੀਂ ਇੱਥੋਂ ਤਕ ਆਪ ਦੀ ਰਚਨਾ ਸਿੱਖੀ ਪ੍ਰੇਰਨਾ ਦਾ ਸੋਮਾ ਸਥਾਪਿਤ ਹੋ ਜਾਂਦੀ ਹੈ। ਜਿਵੇਂ— "ਕਾਫਲੇ ਦੇ ਪੜਾਅ ਵਿਚ ਜਲਾਲਾਬਾਦ, ਢੱਕੇ ਤੇ ਸ਼ਾਹਬਾਜ਼ ਗੜ੍ਹੀ ਦੇ ਵਿਸਤ੍ਰਿਤ ਉਲੇਖ ਦੁਆਰਾ ਇਨ੍ਹਾਂ ਇਲਾਕਿਆਂ: ਉਤੇ ਚੰਦ੍ਰ ਗੁਪਤ ਤੇ ਅਸ਼ੋਕ ਵਰਗੇ ਮਹਾਂਬਲੀਆਂ ਦੇ ਡੰਕੇ ਵੱਜਣ ਨੂੰ ਹਿੰਦੁਸਤਾਨੀ ਖਮੀਰ ਦੁਆਰਾ ਵਿਸਾਰੇ ਜਾਣ ਉਤੇ ਕੀਰਨੇ ਪਾਏ ਹਨ।"[੧੩] ਡਾ. ਗੁਰਚਰਨ ਸਿੰਘ (ਮਹਿਤਾ) ਅਨੁਸਾਰ, "ਸਤਵੰਤ ਕੌਰ ਵਿਚ ਭਾਈ ਸਾਹਿਬ ਨੇ ਕੁਝ ਇਤਿਹਾਸਿਕ ਘਟਨਾਵਾਂ ਨੂੰ ਸਮੇਂ ਦੀ ਸੀਮਾ ਵਿਚ ਪੇਸ਼ ਕਰ ਕੇ ਇਨ੍ਹਾਂ ਦੇ ਆਧਾਰ 'ਤੇ ਸਮੇਂ ਦੇ ਚਿੱਤਰ ਅਤੇ ਸਿੱਖੀ ਤੇ ਗੁਰਬਾਣੀ ਦੇ ਆਦਰਸ਼ਾਂ ਨੂੰ ਪ੍ਰਗਟਾਉਣ ਲਈ ਸਾਹਿਤਕ ਕਲਪਨਾ ਦੀ ਵਰਤੋਂ ਕੀਤੀ ਹੈ। ਉਨ੍ਹਾਂ ਕਲਪਨਾ ਤੱਤ ਦੀ ਮਦਦ ਨਾਲ ਸਿਰਜੇ ਪਾਤਰਾਂ ਰਾਹੀਂ ਕਲਪਿਤ ਕਥਾਵਾਂ ਨੂੰ ਇਤਿਹਾਸਿਕ ਲੜੀ ਨਾਲ ਗੁੰਦ ਕੇ ਪੇਸ਼ ਕੀਤਾ ਹੈ। ਉਨ੍ਹਾਂ ਦਾ ਮੂਲ ਮੰਤਵ ਵੇਲੇ ਦੇ ਇਤਿਹਾਸ ਵਿਚ ਸਿੱਖ ਧਰਮ ਦੀ ਠੀਕ ਪੇਸ਼ਕਾਰੀ ਕਰ ਕੇ ਆਪਣੇ ਵਰਤਮਾਨ ਸਮੇਂ ਵਿਚ ਸਿੱਖ ਧਰਮ ਵਿਚ ਆਈ ਗਿਰਾਵਟ ਨੂੰ ਦੂਰ ਕਰ ਕੇ ਸਹੀ ਗੁਰਸਿੱਖੀ ਸੇਧ ਦੇਣਾ ਹੈ ਅਤੇ ਇਸ ਦੇ ਨਾਲ ਧਾਰਮਿਕ ਪੁਨਰ ਜਾਗ੍ਰਿਤੀ ਅਤੇ ਸਵਰਾਜ ਚੇਤਨਾ ਦੇ ਉਦੈ ਕਰਨ ਲਈ ਉਪਰਾਲਾ ਕਰਨਾ ਹੈ।"[੧੪] "ਸਤਵੰਤ ਕੌਰ ਨਾਵਲ ਵਿਚ ਆਗਾ ਖਾਂ ਦੀ ਮਾਂ ਆਸ ਕੌਰ ਨੂੰ ਵੀ ਆਦਰਸ਼ ਨਾਰੀ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਉਹ ਨਾਦਰ ਸ਼ਾਹ ਦੇ ਸਮੇਂ ਬੰਦੀ ਬਣਾ ਕੇ ਕਾਬਲ ਲਿਆਂਦੀ ਗਈ ਸੀ ਜਿੱਥੇ ਨਵਾਬ ਹਸਨ ਖਾਂ ਉਸ ਨੂੰ ਇਸਲਾਮ ਕਬੂਲ ਕਰਨ ਲਈ ਕਹਿੰਦਾ ਹੈ ਤਾਂ ਸਿੰਘਣੀ ਆਸ ਕੌਰ ਦੀਨ ਕਬੂਲਣ ਤੋਂ ਇਨਕਾਰ ਕਰ ਦਿੰਦੀ ਹੈ ਅਤੇ ਹਸਨ ਖਾਂ ਉਸ ਨੂੰ ਮੌਤ ਦੇ ਘਾਟ ਉਤਾਰ ਦਿੰਦਾ ਹੈ।"[੧੫]

ਭਾਈ ਵੀਰ ਸਿੰਘ ਦੇ ਨਾਵਲਾਂ ਵਿਚ ਸਿੱਖ ਇਤਿਹਾਸਕਾਰੀ ਦੁਆਰਾ ਮੂਲ ਮੰਤਰ ਵਿਚ ਦਰਸਾਏ ਆਦਰਸ਼ਾਂ ਅਨੁਸਾਰ ਨਿਰਭਉ ਅਤੇ ਨਿਰਵੈਰ ਦੀ ਮੂਰਤ ਦਰਸਾਉਂਦੇ ਹਨ। ਭਾਵ ਉਸ ਸਮੇਂ ਕਿਸ ਤਰ੍ਹਾਂ ਸਾਰੇ ਸਿੱਖ ਭੈ ਰਹਿਤ ਜੀਵਨ ਦੁਆਰਾ ਮੁਗ਼ਲਾਂ ਦਾ ਸਾਹਮਣਾ ਕਰਦੇ ਸੀ। ਸਤਵੰਤ ਕੌਰ ਕਾਬਲ ਵਿਖੇ ਨਵਾਬ ਦੇ ਦਰਬਾਰ ਵਿਚ ਭੈ ਅਤੀਤ ਹੋ ਕੇ ਪੁੱਛਦੀ ਹੈ, ਤੁਸੀਂ ਸਿੰਘਾਂ 'ਤੇ ਹਮਲਾ ਕਿਉਂ ਕਰਦੇ ਹੋ? ਤਾਂ ਨਵਾਬ ਜਵਾਬ ਦਿੰਦਾ ਹੈ, ਸਿੰਘ ਸਾਡੇ ਲਈ ਪੰਜਾਬ ਵਾਲੇ ਰਸਤੇ ਵਿਚ ਰੁਕਾਵਟਾਂ ਖੜੀਆਂ ਕਰਦੇ ਹਨ, ਇਸ ਲਈ ਇਹ ਸਾਡੇ ਦੁਸ਼ਮਣ ਹਨ। ਸਤਵੰਤ ਕੌਰ ਨਿਡਰਤਾ ਨਾਲ ਕਹਿੰਦੀ ਹੈ, ਜੇਕਰ ਮੁਗ਼ਲ ਜਾਂ ਪਠਾਣ ਸਿੱਖ ਦੇ ਘਰ 'ਤੇ ਹਮਲੇ ਜਾਂ ਲੁੱਟ ਖੋਹ ਕਰਨਗੇ ਤਾਂ ਸਿੱਖ ਆਪਣੇ ਧਰਮ ਅਨੁਸਾਰ ਕੌਮ ਦੀ ਰੱਖਿਆ ਕਰਨਗੇ। ਕਿਉਂਕਿ ਪੰਜਾਬ ਸਿੱਖਾਂ ਦਾ ਘਰ ਹੈ। ਸਤਵੰਤ ਕੌਰ ਕਹਿੰਦੀ ਹੈ, ਕਿ ਉਹ

ਸੱਚ ਬੋਲਣ ਤੋਂ ਪਿੱਛੇ ਨਹੀਂ ਹੱਟਦੀ, ਕਿਉਂਕਿ ਉਹ ਸਿੱਖ ਪਰਵਾਰ ਦੀ ਧੀ ਹੈ।[੧੬] ਕੋਈ ਵੀ ਸੱਚਾ ਸਿੱਖ ਕਿਸੇ ਵੀ ਹਾਲ ਵਿਚ ਬਾਣੀ ਦਾ ਆਸਰਾ ਨਹੀਂ ਛੱਡਦਾ। ਇੱਥੋਂ ਤਕ ਕਿ ਉਹ ਦੂਸਰਿਆਂ ਨੂੰ ਵੀ ਬਾਣੀ ਪੜ੍ਹਨ ਲਈ ਪ੍ਰੇਰਦਾ ਹੈ। ਮਿਸਾਲ ਵਜੋਂ ਸਤਵੰਤ ਕੌਰ ਕਾਬਲ ਵਿਖੇ ਇਸ ਤਰ੍ਹਾਂ ਦੀ ਸੇਵਾ ਕਰਦੀ ਹੈ। ਉਹ ਤੋਤਾ ਰਾਮ ਤੇ ਮੰਗਲ ਸਿੰਘ ਨੂੰ ਜਪੁਜੀ ਸਾਹਿਬ, ਰਹਰਾਸਿ ਸਾਹਿਬ, ਆਸਾ ਦੀ ਵਾਰ, ਸੁਖਮਨੀ ਸਾਹਿਬ ਅਤੇ ਸਬਦ ਹਜਾਰੇ ਆਦਿ ਬਾਣੀਆਂ ਲਿਖ ਕੇ ਪੋਥੀ ਦੇ ਰੂਪ ਵਿਚ ਪੜ੍ਹਨ ਲਈ ਦਿੰਦੀ ਹੈ।[੧੭]

ਇਸ ਪ੍ਰਕਾਰ ਭਾਈ ਸਾਹਿਬ ਵੱਲੋਂ ਨਾਵਲਾਂ ਵਿਚ ਪੇਸ਼ ਕੀਤੇ ਇਤਿਹਾਸਿਕ ਜਾਂ ਕਾਲਪਨਿਕ ਕਿਰਦਾਰ ਹਰ ਵੇਲੇ ਬਾਣੀ ਦੀ ਓਟ ਵਿਚ ਰਹਿੰਦੇ ਦਰਸਾਏ ਗਏ ਹਨ। ਇਹ ਪਾਤਰ ਅੱਠੋਂ ਪਹਿਰ ਗੁਰੂ ਨੂੰ ਅੰਗ-ਸੰਗ ਪ੍ਰਤੀਤ ਕਰਦੇ ਬਾਣੀ ਅਤੇ ਬਾਣੇ ਨਾਲ ਜੁੜੇ ਰਹਿੰਦੇ ਹਨ। ਇਸੇ ਪ੍ਰਕਾਰ ਸਤਵੰਤ ਕੌਰ, ਫਾਤਿਮਾ ਕੋਲ ਗੁਪਤ ਕੋਠੜੀ ਵਿਚ ਰਹਿੰਦੀ ਹੈ ਤਾਂ ਫਾਤਿਮਾ ਉਸ ਨੂੰ ਪੁੱਛਦੀ ਹੈ ਕਿ ਉਹ ਇੰਨਾ ਸਮਾਂ ਇਕੱਲੀ ਕਿਵੇਂ ਕੋਠੜੀ ਵਿਚ ਰਹਿੰਦੀ ਹੈ ਤਾਂ ਸਤਵੰਤ ਕੌਰ ਦਾ ਜਵਾਬ ਹੁੰਦਾ ਹੈ ਕਿ ਉਹ ਇਕੱਲੀ ਕਦੀ ਵੀ ਨਹੀਂ ਹੁੰਦੀ ਬਲਕਿ ਬਾਣੀ ਦੇ ਰੂਪ ਵਿਚ ਗੁਰੂ ਪਾਤਸ਼ਾਹ ਸਦਾ ਉਸ ਦੇ ਕੋਲ ਹੁੰਦੇ ਹਨ। ਉਹ ਆਪਣਾ ਵਿਹਲਾ ਸਮਾਂ ਬਾਣੀ ਪੜ੍ਹਦੀ ਅਤੇ ਉਸ ਵਿਚ ਅਨੰਦ ਪ੍ਰਾਪਤ ਕਰਦੀ ਹੈ। ਇਸੇ ਕਾਰਨ ਸਤਵੰਤ ਕੌਰ ਦੇ ਇਨ੍ਹਾਂ ਵਿਚਾਰਾਂ ਤੋਂ ਪ੍ਰਭਾਵਿਤ ਹੋ ਕੇ ਫਾਤਿਮਾ ਵੀ ਸਿੱਖ ਧਰਮ ਵੱਲ ਪ੍ਰੇਰਿਤ ਹੋ ਜਾਂਦੀ ਹੈ। ਸਤਵੰਤ ਕੌਰ ਉਸ ਨੂੰ ਜਪੁਜੀ ਸਾਹਿਬ ਦੀ ਇਕ ਪੰਕਤੀ ਨੇਮ ਨਾਲ ਕੰਠ ਕਰਵਾ ਕੇ ਉਸ ਦੇ ਅਰਥ ਵੀ ਸਮਝਾਉਂਦੀ ਹੈ।[੧੮] ਇਸ ਪ੍ਰਕਾਰ ਜਿਸ ਸਮੇਂ ਫਾਤਿਮਾ ਨੂੰ ਸਾਰੀਆਂ ਬਾਣੀਆਂ ਕੰਠ ਹੋ ਜਾਂਦੀਆਂ ਹਨ ਤਾਂ ਉਸ ਵੇਲੇ ਉਸ ਨੂੰ ਸਤਵੰਤ ਕੌਰ ਦਾ ਆਚਰਣ ਕਿਸੇ ਪੀਰ ਫਕੀਰ ਤੋਂ ਘੱਟ ਨਹੀਂ ਜਾਪਦਾ।

ਭਾਈ ਵੀਰ ਸਿੰਘ ਜੀ ਇਕ ਵਿਲੱਖਣ ਇਤਿਹਾਸ ਪੱਧਤੀ ਦੇ ਮਾਲਕ ਸਨ। ਉਨ੍ਹਾਂ ਵੱਲੋਂ ਕੀਤੇ ਕਿਸੇ ਵੀ ਕਾਰਜ ਨੂੰ ਆਂਕਣਾ ਬਹੁਤ ਮੁਸ਼ਕਿਲ ਕਾਰਜ ਹੈ। ਡਾ. ਕਿਰਪਾਲ ਸਿੰਘ ਦੇ ਸ਼ਬਦਾਂ ਵਿਚ ਭਾਈ ਵੀਰ ਸਿੰਘ ਜੀ... ਇਤਿਹਾਸਕਾਰ ਸਨ। ਉਨ੍ਹਾਂ ਨੇ ਸੁੰਦਰੀ, ਬਿਜੈ ਸਿੰਘ ਅਤੇ ਸਤਵੰਤ ਕੌਰ ਵਿਚ ਇਤਿਹਾਸਿਕ ਘਟਨਾਵਾਂ ਨੂੰ ਜਿਉਂਦਾ ਸਾਬਤ ਕਰ ਕੇ ਦਿਖਾਇਆ ਹੈ। ਇਹ ਤਿੰਨ ਪੁਸਤਕਾਂ ਕਿਸੇ ਇਕ ਇਤਿਹਾਸਿਕ ਘਟਨਾ 'ਤੇ ਆਧਾਰਿਤ ਨਹੀਂ ਸਗੋਂ ਇਨ੍ਹਾਂ ਵਿਚ ਯਤਨ ਕੀਤਾ ਗਿਆ ਹੈ ਕਿ ਸਮੁੱਚੇ ਸਮੇਂ ਦੇ ਇਤਿਹਾਸ ਨੂੰ ਉਲੀਕਿਆ ਜਾਵੇ... ਇਸੇ ਕਰਕੇ ਇਨ੍ਹਾਂ ਸਤਰਾਂ ਦੇ ਲਿਖਾਰੀ (ਡਾ. ਕਿਰਪਾਲ ਸਿੰਘ) ਨੂੰ ਭਾਈ ਸਾਹਿਬ ਨੇ ਦੱਸਿਆ ਕਿ "ਮੈਂ ਸੁੰਦਰੀ, ਬਿਜੈ ਸਿੰਘ, ਸਤਵੰਤ ਕੌਰ ਨਾਵਲ ਨਹੀਂ ਲਿਖੇ ਸਗੋਂ ਇਤਿਹਾਸ ਲਿਖਿਆ ਹੈ। ਮੇਰਾ ਇਤਿਹਾਸ ਲਿਖਣ ਦਾ ਆਪਣਾ ਢੰਗ ਹੈ।"[੧੯]

**ਹਵਾਲੇ :**


੧. ਅਮਨਪ੍ਰੀਤ ਸਿੰਘ (ਖੋਜਾਰਥੀ), *ਭਾਈ ਵੀਰ ਸਿੰਘ ਰਚਿਤ ਸਾਹਿਤ ਵਿਚ ਸਿੱਖ ਦ੍ਰਿਸ਼ਟੀਕੋਣ ਦੀ ਪੇਸ਼ਕਾਰੀ : ਆਲੋਚਨਾਤਮਕ ਅਧਿਐਨ,* (ਖੋਜ-ਕਾਰਜ), ਪੰਨਾ- ੧੨੭

੨. ਸੁਰਜੀਤ ਸਿੰਘ (ਸੇਠੀ), *ਪੰਜਾਬੀ ਨਾਵਲ,* ਕੁਲਦੀਪ ਪ੍ਰੈਸ, ਅੰਮ੍ਰਿਤਸਰ, ੧੯੫੭, ਪੰਨਾ ੧੯

੩. ਪਰਮਪ੍ਰੀਤ ਕੌਰ, ਭਾਈ ਵੀਰ ਸਿੰਘ ਦੀਆਂ ਰਚਨਾਵਾਂ ਵਿਚ ਇਤਿਹਾਸਕ ਚਿੱਤਰਣ, Proceedings Punjab History Conference, 2006, P 836

੪. Gurbachan Singh Talib Attar Singh (Edi.), Bhai Vir Singh Life, Times & Works, S.S. Kohli, *Bhai VIr Singh's Novels,* P 148

੫. ਮਨਪ੍ਰੀਤ ਕੌਰ (ਬੁੱਟਰ) (ਖੋਜਾਰਥੀ), ਭਾਈ ਵੀਰ ਸਿੰਘ ਦਾ ਰਚਨਾ ਸੰਸਾਰ : ਇਕ ਅਧਿਐਨ ( ਅਧਿਆਤਮਕ ਪ੍ਰਕਰਣ ਵਿਚ), ਪੰਨਾ ੩੧

੬. ਡਾ. ਅੰਮ੍ਰਿਤਪਾਲ ਕੌਰ (ਸੰਪਾ.), *ਖੋਜ ਪਤ੍ਰਿਕਾ,* ਸੁਰਿੰਦਰ ਸਿੰਘ (ਨਰੂਲਾ) (ਪ੍ਰੋ.), ਭਾਈ ਵੀਰ ਸਿੰਘ ਦੇ ਇਤਿਹਾਸਕ ਨਾਵਲ, ਪੰਨਾ ੬੦-੬੧

੭. ਕਿਰਪਾਲ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ,* ਪ੍ਰਵੇਸ਼ਿਕਾ, ਪੰਨਾ xxxv

੮. *ਭਾਈ ਵੀਰ ਸਿੰਘ ਰਚਨਾਵਲੀ,* ਜਿਲਦ ਦੂਜੀ, ਕਾਂਡ ਵੀਹਵਾਂ (ਸਤਵੰਤ ਕੌਰ), ਪੰਨਾ ੧੮੫

੯. ਕਿਰਪਾਲ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ,* ਪ੍ਰਵੇਸ਼ਿਕਾ, ਪੰਨਾ xxxvii

੧੦. ਸੁਰਿੰਦਰ ਸਿੰਘ (ਕੋਹਲੀ), ਡਾ. ਹਰਨਾਮ ਸਿੰਘ ਸ਼ਾਨ, (ਸੰਪਾ.), ਭਾਈ ਵੀਰ ਸਿੰਘ ਜੀਵਨ ਸਮਾਂ ਤੇ ਰਚਨਾ, ਵਿਸ਼ਵਨਾਥ ਤਿਵਾੜੀ (ਡਾ.), *ਨਾਵਲਕਾਰ ਭਾਈ ਵੀਰ ਸਿੰਘ,* ਪੰਨਾ ੨੩੯

੧੧. Gandha Singh (Edi.), *Bhai Vir Singh (Birth Centenary Volume),* P 81

੧੨. ਡਾ. ਸਤਿੰਦਰ ਸਿੰਘ (ਸੰਪਾ.), *ਭਾਈ ਵੀਰ ਸਿੰਘ ਜੀਵਨ ਤੇ ਰਚਨਾ,* ਪੰਨਾ ੨੪-੨੫

੧੩. ਡਾ. ਗੁਰਚਰਨ ਸਿੰਘ (ਮਹਿਤਾ), *ਨਾਵਲਕਾਰ ਭਾਈ ਵੀਰ ਸਿੰਘ,* ਪੰਨਾ ੧੫੭

੧੪. ਉਹੀ, ਪੰਨਾ ੧੬੧

੧੫. ਅਮਨਪ੍ਰੀਤ ਸਿੰਘ (ਖੋਜਾਰਥੀ), *ਭਾਈ ਵੀਰ ਸਿੰਘ ਰਚਿਤ ਸਾਹਿਤ ਵਿਚ ਸਿੱਖ ਦ੍ਰਿਸ਼ਟੀਕੋਣ ਦੀ ਪੇਸ਼ਕਾਰੀ : ਆਲੋਚਨਾਤਮਕ ਅਧਿਐਨ,* (ਖੋਜ-ਕਾਰਜ), ਪੰਨਾ- ੧੪੪

੧੬. ਭਾਈ ਵੀਰ ਸਿੰਘ, *ਸਤਵੰਤ ਕੌਰ (ਨਾਵਲ),* ਪੰਨਾ ੧੬-੧੭

੧੭. ਉਹੀ, ਪੰਨਾ ੪੧

੧੮. ਭਾਈ ਵੀਰ ਸਿੰਘ, *ਸਤਵੰਤ ਕੌਰ (ਨਾਵਲ),* ਪੰਨਾ ੨੯

੧੯. ਕਿਰਪਾਲ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ,* ਪ੍ਰਵੇਸ਼ਿਕਾ, ਪੰਨਾ xxxvii


■

# ਸ੍ਰੀ ਅੰਮ੍ਰਿਤਸਰ ਦੇ ਇਤਿਹਾਸਿਕ ਬੁੰਗੇ

*-ਸ. ਹਰਵਿੰਦਰ ਸਿੰਘ ਖਾਲਸਾ**

ਸ੍ਰੀ ਅੰਮ੍ਰਿਤਸਰ ਸੰਸਾਰ ਪ੍ਰਸਿੱਧ ਸ਼ਹਿਰ ਹੈ। ਇਸ ਨਗਰ ਦਾ ਮੁੱਢਲਾ ਨਾਮ 'ਗੁਰੂ ਕਾ ਚੱਕ' ਸੀ। ਇਸ ਨੂੰ 'ਰਾਮਦਾਸਪੁਰ' ਵੀ ਕਿਹਾ ਜਾਂਦਾ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੀ ਸਥਾਪਨਾ ਦੀ ਬਦੌਲਤ ਸ੍ਰੀ ਅੰਮ੍ਰਿਤਸਰ ਸਾਹਿਬ ਸਾਰੀ ਦੁਨੀਆ ਵਿਚ ਪ੍ਰਸਿੱਧ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਇੱਥੇ ਬਵਿੰਜਾ ਕਿੱਤਾਕਾਰਾਂ ਨੂੰ ਵਸਾ ਕੇ ਸ਼ਹਿਰ ਆਬਾਦ ਕੀਤਾ। ਇਸ ਤੋਂ ਪਿੱਛੋਂ ਇਸ ਕੰਮ ਨੂੰ ਸਿਰੇ ਚਾੜ੍ਹਨ ਵਿਚ ਗੁਰੂ ਜੀ ਦੀ ਪ੍ਰਸੰਨਤਾ ਸਮਝ ਕੇ ਮੁਸਾਫਰਾਂ ਦੇ ਆਰਾਮ ਲਈ ਸਿੱਖ ਸਰਦਾਰਾਂ ਨੇ ਸਰੋਵਰ ਦੇ ਇਰਦ-ਗਿਰਦ ਬੜੇ ਸੁੰਦਰ ਮਕਾਨ ਬਣਵਾਏ। ਗਿਆਨੀ ਗਿਆਨ ਸਿੰਘ ਅਨੁਸਾਰ ਸਿੱਖ ਸਰਦਾਰਾਂ ਨੇ ਸਰੋਵਰ ਦੇ ਆਸੇ-ਪਾਸੇ ਜੋ ਸੁੰਦਰ ਮਕਾਨ ਬਣਵਾਏ ਉਨ੍ਹਾਂ ਦਾ ਨਾਂ ਬੁੰਗੇ ਰੱਖਿਆ ਗਿਆ।

'ਬੁੰਗਾ' ਸ਼ਬਦ ਫ਼ਾਰਸੀ ਬਿਨਗਾਹ ਤੋਂ ਬਣਿਆ ਹੈ, ਜਿਸ ਦਾ ਅਰਥ ਹੈ, ਰਿਹਾਇਸ਼ੀ ਜਗ੍ਹਾ, ਟਿਕਾਣਾ ਜਾਂ ਨਿਵਾਸ। ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਸਰੋਵਰ ਦੀ ਖੁਦਵਾਈ ਸ਼ੁਰੂ ਕਰਵਾਈ ਤਾਂ ਸਰੋਵਰ ਵਿੱਚੋਂ ਨਿਕਲੀ ਸਾਰੀ ਮਿੱਟੀ ਪਰਕਰਮਾ ਤੋਂ ਬਾਹਰਵਾਰ ਚਾਰੇ ਪਾਸੇ ਸੁਟਵਾ ਦਿੱਤੀ। ਕਾਰ-ਸੇਵਾ ਅਤੇ ਦਰਸ਼ਨ ਕਰਨ ਆਈ ਸੰਗਤ ਦੀ ਰਿਹਾਇਸ਼ ਅਤੇ ਲੰਗਰ ਲਈ ਗੁਰੂ ਸਾਹਿਬ ਨੇ ਸਰੋਵਰ ਦੀ ਪਰਕਰਮਾ ਦੇ ਬਾਹਰਵਾਰ ਆਲੇ-ਦੁਆਲੇ ਛੱਪਰੀਆਂ ਅਤੇ ਮਕਾਨ ਬਣਵਾਏ। ਬਾਅਦ ਵਿਚ ਛੱਪਰੀਆਂ ਦੀ ਥਾਂ ਕੁਝ ਕੱਚੇ ਮਕਾਨ ਬਣਾਏ ਤੇ ਫਿਰ ਸਮੇਂ ਦੇ ਨਾਲ ਕੱਚੇ ਮਕਾਨਾਂ ਦੀ ਥਾਂ ਪੱਕੇ ਮਕਾਨ ਬਣ ਗਏ, ਜਿਨ੍ਹਾਂ ਵਿਚ ਸਮੇਂ-ਸਮੇਂ 'ਤੇ ਕੀਤੇ ਜਾਂਦੇ ਸਮਾਗਮਾਂ ਸਮੇਂ ਸੰਗਤ ਦੇ ਲੰਗਰ ਤੇ ਆਰਾਮ ਦਾ ਪ੍ਰਬੰਧ ਹੁੰਦਾ ਰਿਹਾ, ਪਰ ਜਿਸ ਸਮੇਂ ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਬਾਰੂਦ ਨਾਲ ਉਡਾ ਦਿੱਤਾ, ਸਰੋਵਰ ਮਿੱਟੀ ਨਾਲ ਭਰ ਦਿੱਤਾ ਤਾਂ ਇਹ ਮਕਾਨ ਵੀ ਢਾਹ ਦਿੱਤੇ ਗਏ।

ਸਿੱਖ ਮਿਸਲਾਂ ਦੇ ਸਮੇਂ ਜਦੋਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਨਵੇਂ ਸਿਰਿਓਂ ਉਸਾਰੀ ਗਈ ਅਤੇ ਸਰੋਵਰ ਦੀ ਮੁਰੰਮਤ ਕੀਤੀ ਗਈ ਤਾਂ ਮਿਸਲਾਂ ਦੇ ਮੁਖੀਆਂ ਨੇ ਬੁੰਗਿਆਂ ਦੀਆਂ ਨਵੀਆਂ ਪੱਕੀਆਂ ਇਮਾਰਤਾਂ ਬਣਾਉਣੀਆਂ ਅਰੰਭ ਕੀਤੀ। ਸਿੱਖ ਸਰਦਾਰਾਂ ਨੇ ਆਪਣੇ ਨਿਵਾਸ ਦਰਬਾਰ ਸਾਹਿਬ ਦੀ ਪਰਕਰਮਾ

**ਕੋਠੀ ਨੰ: ਏ-੨੪, ਕਰਤਾਰ ਕਲੋਨੀ, ਗੋਨਿਆਣਾ ਰੋਡ, ਬਠਿੰਡਾ-੧੫੧੦੦੧; ਮੋ: +੯੧੯੮੧੫੫੩੩੭੨੫*

ਦੁਆਲੇ ਅਤੇ ਲਾਗੇ-ਚਾਗੇ ਬਣਾਏ। ਹਰ ਬੁੰਗੇ ਦਾ ਨਾਂ ਮਿਸਲ ਦੇ ਨਾਮ ਜਾਂ ਸਰਦਾਰ ਦੇ ਨਾਂ 'ਤੇ ਵੱਜਦਾ ਸੀ। ਇਸ ਤੋਂ ਇਲਾਵਾ ਕਿਸੇ ਸਾਧੂ ਸੰਤ ਜਾਂ ਹੋਰ ਵਿਅਕਤੀ ਨੇ ਆਪਣਾ ਟਿਕਾਣਾ ਬਣਾਇਆ ਉਹ ਉਸ ਦੇ ਜਾਂ ਉਸ ਦੇ ਪਿੰਡ ਦੇ ਨਾਂ 'ਤੇ ਪ੍ਰਸਿੱਧ ਹੁੰਦਾ ਗਿਆ। ਗਿਆਨੀਆਂ ਦੇ ਬੁੰਗਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ੁੱਧ ਪਾਠ, ਅਰਥ ਤੇ ਵਿਆਖਿਆ ਦੀ ਸਿਖਲਾਈ ਦਿੱਤੀ ਜਾਂਦੀ ਸੀ। ਰਾਗੀਆਂ ਦੇ ਬੁੰਗਿਆਂ 'ਚ ਕੀਰਤਨ ਦੀ ਸਿੱਖਿਆ ਦਿੱਤੀ ਜਾਂਦੀ ਸੀ। ਜਦ ਕਿ ਅਕਾਲੀਆਂ ਦੇ ਬੁੰਗਿਆਂ 'ਚ ਸ਼ਸਤਰ ਵਿੱਦਿਆ ਦਾ ਅਭਿਆਸ ਕਰਵਾਇਆ ਜਾਂਦਾ ਸੀ।

ਹਰ ਇੱਕ ਬੁੰਗੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਸੀ। ਹਰ ਇੱਕ ਬੁੰਗੇ ਦਾ ਇਕ ਮੁੱਖ ਸੇਵਾਦਾਰ ਹੁੰਦਾ ਸੀ ਜਿਸ ਨੂੰ ਬੁੰਗਈ ਕਿਹਾ ਜਾਂਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿੱਤਨੇਮ ਅਨੁਸਾਰ ਪ੍ਰਕਾਸ਼ ਕਰਨ ਦੇ ਨਾਲ-ਨਾਲ ਬੁੰਗੇ ਦੀ ਸਫਾਈ, ਸੰਗਤ ਦੀ ਸੇਵਾ-ਸੰਭਾਲ ਅਤੇ ਸੰਗਤ ਦੀ ਲੋੜ ਮੁਤਾਬਿਕ ਸਹਾਇਤਾ ਕਰਨੀ ਇਸ ਦੀ ਮੁੱਖ ਜ਼ਿੰਮੇਵਾਰੀ ਸੀ।

ਗਿਆਨੀ ਗਿਆਨ ਸਿੰਘ ਜੀ ਦੀ ਦਿੱਤੀ ਜਾਣਕਾਰੀ ਅਨੁਸਾਰ ਕੁਝ ਬੁੰਗਿਆਂ ਦਾ ਵੇਰਵਾ ਇਸ ਤਰ੍ਹਾਂ ਹੈ :-

**੧. ਬੁੰਗਾ ਜੱਲ੍ਹਿਆਂ ਵਾਲਾ :-** ਇਹ ਬੁੰਗਾ ਤਿੰਨ ਮੰਜ਼ਲਾ ਸੀ ਅਤੇ ੧੧ ਹਜ਼ਾਰ ਰੁਪਿਆ ਖਰਚ ਕਰ ਕੇ ੧੯੩੦ ਬਿਕ੍ਰਮੀ ਵਿਚ ਬਣਾਇਆ ਗਿਆ ਸੀ।

**੨. ਬੁੰਗਾ ਸ਼ਾਹ ਬਾਦੀਆਂ :-** ਇਹ ਬੁੰਗਾ ਤਿੰਨ ਮੰਜ਼ਲਾ ਸੀ ਅਤੇ ੮ ਹਜ਼ਾਰ ਰੁਪਿਆ ਖਰਚ ਕੇ ੧੯੩੦ ਬਿਕ੍ਰਮੀ ਵਿਚ ਮੁਕੰਮਲ ਹੋਇਆ ਸੀ। ਇਸ ਬੁੰਗੇ ਨੂੰ ਸੰਤ ਕਰਮ ਸਿੰਘ ਨਿਰਮਲੇ ਨੇ ਤਿਆਰ ਕਰਵਾਇਆ ਸੀ।

**੩. ਬੁੰਗਾ ਮਜੀਠੀਆ :-** ਇਹ ਬੁੰਗਾ ਤਿੰਨ ਮੰਜ਼ਲਾ ਸੀ ਅਤੇ ੧੧ ਹਜ਼ਾਰ ਖਰਚ ਕਰ ਕੇ ੧੯੭੦ ਬਿਕ੍ਰਮੀ ਵਿਚ ਬਣਾਇਆ ਗਿਆ ਸੀ।

**੪. ਬੁੰਗਾ ਸਿੰਘ ਪੁਰੀਆ :-** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ਇਸ ਬੁੰਗੇ ਨੂੰ ਸ. ਬੁੱਧ ਸਿੰਘ, ਸ. ਖੁਸ਼ਹਾਲ ਸਿੰਘ ਨੇ ੧੯੬੦ ਬਿਕ੍ਰਮੀ ਵਿਚ ਪੰਜ ਹਜ਼ਾਰ ਰੁਪਿਆ ਖਰਚ ਕੇ ਬਣਵਾਇਆ ਸੀ।

**੫. ਬੁੰਗਾ ਸਿੰਘ ਪੁਰੀਆ :-** ਇਹ ਦੂਜਾ ਬੁੰਗਾ ਸ. ਅਤਰ ਸਿੰਘ ਨੇ ੧੯੬੫ ਬਿਕ੍ਰਮੀ ਵਿਚ ਚਾਰ ਹਜ਼ਾਰ ਰੁਪਿਆ ਖਰਚ ਕਰ ਕੇ ਬਣਵਾਇਆ ਸੀ।

**੬. ਬੁੰਗਾ ਗੱਦੋ ਵਾਲੀਆ :-** ਇਹ ਬੁੰਗਾ ਇੱਕ ਮੰਜ਼ਲਾ ਸੀ ਅਤੇ ੧੯੫੦ ਬਿਕ੍ਰਮੀ ਵਿਚ ਬਣਿਆ ਸੀ।

**੭. ਬੁੰਗਾ ਜਮਾਂਦਾਰ ਖੁਸ਼ਹਾਲ ਸਿੰਘ :-** ਇਹ ਬੁੰਗਾ ਭਾਈ ਬਲਾਕਾ ਸਿੰਘ ਕੋਲੋਂ ਥਾਂ ਲੈ ਕੇ ਜਮਾਂਦਾਰ ਖੁਸ਼ਹਾਲ ਸਿੰਘ ਨੇ ੧੯੨੧ ਬਿਕ੍ਰਮੀ ਵਿਚ ਤਿਆਰ ਕਰਵਾਇਆ ਸੀ।

**੮. ਬੁੰਗਾ ਘਨੱਯਾ :-** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੯੦੯ ਬਿਕ੍ਰਮੀ ਵਿਚ

੯੦੦੦ ਰੁਪਏ ਖਰਚ ਕਰ ਕੇ ਬਣਵਾਇਆ ਗਿਆ ਸੀ। ਪਿੱਛੋਂ ਸ. ਕਰਮ ਸਿੰਘ ਨੇ ਢੁਹਾ ਕੇ ਨਵੇਂ ਸਿਰਿਓਂ ਤਿਆਰ ਕਰਵਾਇਆ। ਸ. ਕਰਮ ਸਿੰਘ; ਮਹਾਰਾਜਾ ਸ਼ੇਰ ਸਿੰਘ ਦਾ ਧਰਮ-ਪੁੱਤਰ ਸੀ।

**੯. ਬੁੰਗਾ ਰਾਜਾ ਧਿਆਨ ਸਿੰਘ :-** ਇਹ ਬੁੰਗਾ ਪਹਿਲਾਂ ਅਟਾਰੀ ਵਾਲੇ ਸਰਦਾਰਾਂ ਦਾ ਸੀ, ਬਾਅਦ ਵਿਚ ਰਾਜਾ ਧਿਆਨ ਸਿੰਘ ਨੇ ਸੰਭਾਲ ਲਿਆ। ਰਾਜਾ ਧਿਆਨ ਸਿੰਘ ਨੇ ੧੮੯੧ ਬਿਕ੍ਰਮੀ ਨੂੰ ੬੫੪੭ ਰੁਪਏ ਖਰਚ ਕਰ ਕੇ ਪੂਰੀ ਤਰ੍ਹਾਂ ਤਿਆਰ ਕਰਵਾਇਆ। ਇਹ ਬੁੰਗਾ ਵੀ ਤਿੰਨ ਮੰਜ਼ਲਾ ਸੀ।

**੧੦. ਬੁੰਗਾ ਬਾਰਾਂਦਰੀ ਵਾਲਾ :-** ਇਹ ਬਾਰਾਂਦਰੀ ਦੇ ਨਾਲ ਦੋ ਮੰਜ਼ਲਾ ਬੁੰਗਾ ਸੀ ਜੋ ੧੮੨੭ ਬਿਕ੍ਰਮੀ ਨੂੰ ੪ ਹਜ਼ਾਰ ਰੁਪਿਆ ਖਰਚ ਕਰ ਕੇ ਬਣਾਇਆ ਗਿਆ ਸੀ। ਇਹ ਨਕੱਈ ਸਰਦਾਰਾਂ ਦਾ ਨਿਵਾਸ ਸਥਾਨ ਸੀ।

**੧੧. ਅਕਾਲ ਬੁੰਗਾ :-** ਇਹ ਤਿੰਨ ਮੰਜ਼ਲਾ ਬੁੰਗਾ ਸਿੱਖ ਸਰਦਾਰਾਂ ਨੇ ਮਿਲ ਕੇ 'ਸਰਬੱਤ ਖਾਲਸੇ' ਦੇ ਮਿਲ ਬੈਠਣ ਲਈ ਤਿਆਰ ਕੀਤਾ ਸੀ, ਇੱਥੇ ਦੀਵਾਲੀ, ਵੈਸਾਖੀ ਦੇ ਸਮੇਂ ਸਾਰਾ ਪੰਥ ਇਕੱਤਰ ਹੋਇਆ ਕਰਦਾ ਸੀ। ਇਸ ਬੁੰਗੇ 'ਤੇ ੨੭੩੪੦੦ ਰੁਪਏ ਖਰਚ ਹੋਏ ਸਨ। ਇਹੀ ਸਿੱਖ ਪੰਥ ਦਾ ਅਕਾਲ ਤਖ਼ਤ ਸਾਹਿਬ ਹੈ, ਜਿੱਥੋਂ ਹੁਕਮਨਾਮੇ ਜਾਰੀ ਹੁੰਦੇ ਸਨ ਅਤੇ ਅੱਜ ਵੀ ਹੁੰਦੇ ਹਨ।

**੧੨. ਬੁੰਗਾ ਜੋਧ ਸਿੰਘ ਛਾਪਾ ਵਾਲਾ :-** ਇਹ ਬੁੰਗਾ ਇੱਕ ਮੰਜ਼ਲਾ ਸੀ ਅਤੇ ਇਸ ਬੁੰਗੇ ਨੂੰ ੨੫੦੦ ਰੁਪਿਆ ਖਰਚ ਕਰ ਕੇ ੧੮੫੦ ਬਿਕ੍ਰਮੀ ਵਿਚ ਤਿਆਰ ਕੀਤਾ ਗਿਆ ਸੀ।

**੧੩. ਬੁੰਗਾ ਬਾਗ ਸਿੰਘ ਸ਼ਹੀਦ :-** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੮੨੨ ਬਿਕ੍ਰਮੀ ਨੂੰ ਤਿਆਰ ਕਰਵਾਇਆ ਗਿਆ ਸੀ।

**੧੪. ਬੁੰਗਾ ਦੇਵਾ ਸਿੰਘ ਸ਼ਹੀਦ :-** ਇਹ ਬੁੰਗਾ ਵੀ ਦੋ ਮੰਜ਼ਲਾ ਸੀ ਅਤੇ ੧੮੨੨ ਬਿਕ੍ਰਮੀ ਵਿਚ ਤਿਆਰ ਹੋਇਆ ਸੀ। ਬੁੰਗਾ ਭਾਗ ਸਿੰਘ ਸ਼ਹੀਦ ਅਤੇ ਬੁੰਗਾ ਦੇਵਾ ਸਿੰਘ ਸ਼ਹੀਦ ਦੋਨਾਂ ਬੁੰਗਿਆਂ 'ਤੇ ਖਰਚ ੭ ਹਜ਼ਾਰ ਰੁਪਿਆ ਆਇਆ ਸੀ।

**੧੫. ਬੁੰਗਾ ਰਾਗੀ ਧਨਪਤਿ ਸਿੰਘ :-** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੮੩੦ ਬਿਕ੍ਰਮੀ ਨੂੰ ਤਿਆਰ ਕਰਵਾਇਆ ਗਿਆ ਸੀ।

**੧੬. ਬੁੰਗਾ ਜਰਨੈਲ ਮੀਹਾਂ ਸਿੰਘ :-** ਇਹ ਬੁੰਗਾ ਚਾਰ ਮੰਜ਼ਲਾ ਸੀ ਅਤੇ ੧੮੭੧ ਬਿਕ੍ਰਮੀ ਨੂੰ ਤਿਆਰ ਹੋਇਆ। ਇਸ ਬੁੰਗੇ 'ਤੇ ੯ ਹਜ਼ਾਰ ਰੁਪਿਆ ਖਰਚ ਆਇਆ।

**੧੭. ਬੁੰਗਾ ਭਾਈ ਗੁਰਦਾਸ ਸਿੰਘ ਜੀ :-** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੮੬੧ ਬਿਕ੍ਰਮੀ ਵਿਚ ਤਿਆਰ ਹੋਇਆ।

**੧੮. ਬੁੰਗਾ ਅਭੈ ਸਿੰਘ ਹੁਕਮਨਾਮੀਆਂ :-** ਇਹ ਬੁੰਗਾ ਵੀ ਦੋ ਮੰਜ਼ਲਾ ਸੀ ਅਤੇ ੧੮੫੮ ਬਿਕ੍ਰਮੀ ਨੂੰ ਤਿਆਰ ਹੋਇਆ।

**੧੯. ਬੁੰਗਾ ਨਕਈਆਂ ਵਾਲਾ :–** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੯੪੭ ਬਿਕ੍ਰਮੀ ਨੂੰ ਤਿਆਰ ਹੋਇਆ।

**੨੦. ਬੁੰਗਾ ਬਰਕੀ ਵਾਲੇ ਸਰਦਾਰਾਂ ਦਾ :–** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ਸ. ਅਨੋਖ ਸਿੰਘ ਨੇ ੧੯੩੬ ਬਿਕ੍ਰਮੀ ਵਿਚ ਤਿਆਰ ਕਰਵਾਇਆ ਸੀ।

**੨੧. ਬੁੰਗਾ ਘੜਿਆਲੀਆਂ ਵਾਲਾ :–** ਇਹ ਬੁੰਗਾ ਤਿੰਨ ਮੰਜ਼ਲਾ ਸੀ ਅਤੇ ੧੯੪੧ ਬਿਕ੍ਰਮੀ ਵਿਚ ਤਿਆਰ ਹੋਇਆ ਸੀ। ਇਸ ਬੁੰਗੇ ਦੇ ਨਾਮ ੧੬੯੦ ਰੁਪਏ ਦੀ ਜਗੀਰ ਸੀ ਅਤੇ ਇੱਥੇ ਘੜਿਆਲ ਵਜਾਇਆ ਜਾਂਦਾ ਸੀ।

**੨੨. ਬੁੰਗਾ ਝੰਡੇ ਵਾਲਾ :–** ਇਹ ਬੁੰਗਾ ਤਿੰਨ ਮੰਜ਼ਲਾ ਸੀ ਅਤੇ ੧੯੪੦ ਬਿਕ੍ਰਮੀ ਨੂੰ ਤਿਆਰ ਹੋਇਆ ਸੀ। ਇਸ ਦੇ ਸਨਮੁਖ ਬਾਵਾ ਪ੍ਰੀਤਮ ਦਾਸ ਜੀ ਨੇ ਇਕ ਲੱਕੜੀ ਦਾ ਝੰਡਾ ਖੜਾ ਕੀਤਾ ਸੀ, ਜੋ ੧੯੯੦ ਬਿਕ੍ਰਮੀ ਵਿਚ ਟੁੱਟ ਜਾਣ 'ਤੇ ਸਰਦਾਰ ਦੇਸਾ ਸਿੰਘ ਮਜੀਠੀਏ ਨੇ ਲੋਹੇ ਦਾ ਬਣਵਾ ਕੇ ਉੱਪਰ ਸੁਨਿਹਰੀ ਕੰਮ ਕਰਵਾ ਕੇ ਖੜਾ ਕਰ ਦਿੱਤਾ ਜੋ ੧੯੯੮ ਬਿਕ੍ਰਮੀ ਵਿਚ ਆਪੇ ਟੁੱਟ ਜਾਣ ਕਰਕੇ ਫਿਰ ਸਰਦਾਰ ਲਹਿਣਾ ਸਿੰਘ ਮਜੀਠੀਏ ਨੇ ਮੁਰੰਮਤ ਕਰਵਾ ਕੇ ਖੜਾ ਕਰ ਦਿੱਤਾ ਸੀ। ਦੂਜਾ ਝੰਡਾ ਜਿਸ ਉੱਪਰ ਬਹੁਤ ਸੋਨਾ ਚੜ੍ਹਿਆ ਹੋਇਆ ਸੀ, ਉਸ ਨੂੰ ਮਹਾਰਾਜਾ ਸ਼ੇਰ ਸਿੰਘ ਜੀ ਨੇ ਗੱਦੀ ਉੱਪਰ ਬੈਠਣ ਸਮੇਂ ਬਣਵਾਇਆ ਸੀ।

**੨੩. ਬੁੰਗਾ ਚਮਾਰੀ ਵਾਲਾ :–** ਇਹ ਬੁੰਗਾ ਚਮਾਰੀ ਪਿੰਡ ਵਾਲੇ ਸਰਦਾਰ ਹਰਨਾਮ ਸਿੰਘ ਨੇ ੧੯੪੧ ਬਿਕ੍ਰਮੀ ਵਿਚ ਤਿਆਰ ਕਰਵਾਇਆ ਸੀ। ਇਹ ਬੁੰਗਾ ਦੋ ਮੰਜ਼ਲਾ ਸੀ। ਸ. ਹਰਨਾਮ ਸਿੰਘ ਨੇ ਇਹ ਬੁੰਗਾ ਗਿਆਨੀ ਸੰਤ ਸਿੰਘ ਜੀ ਨੂੰ ਅਰਦਾਸ ਕਰਵਾ ਦਿੱਤਾ ਸੀ।

**੨੪. ਬੁੰਗਾ ਖਡੂਰੀਆਂ :–** ਇਹ ਦੋ ਮੰਜ਼ਲਾ ਬੁੰਗਾ ਤ੍ਰੇਹਣ ਬਾਵਿਆਂ ਨੇ ੧੯੪੦ ਬਿਕ੍ਰਮੀ ਵਿਚ ਤਿਆਰ ਕਰਵਾਇਆ ਸੀ।

**੨੫. ਬੁੰਗਾ ਸਿਆਲਕੋਟੀਆਂ :–** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੯੫੦ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੨੬. ਬੁੰਗਾ ਗੋਬਿੰਦ ਦਾਸੀਆਂ :–** ਇਹ ਬੁੰਗਾ ਇੱਕ ਮੰਜ਼ਲਾ ਸੀ ਅਤੇ ੧੯੫੦ ਬਿਕ੍ਰਮੀ ਵਿਚ ਤਿਆਰ ਹੋਇਆ ਸੀ। ਪਹਿਲਾਂ ਇਹ ਬੁੰਗਾ ਭੱਲੇ ਬਾਵਿਆਂ ਦੇ ਕੋਲ ਸੀ।

**੨੭. ਬੁੰਗਾ ਚੀਚੇ ਵਾਲੇ ਸਰਦਾਰਾਂ ਦਾ :–** ਇਹ ਬੁੰਗਾ ਦੋ ਮੰਜ਼ਲਾ ਸੀ ਅਤੇ ੧੯੫੬ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

੨੮. ਬੁੰਗਾ ਸ਼ੁਕਰਚੱਕੀਆ ਸਰਦਾਰਾਂ ਦਾ :– ਇਹ ਤਿੰਨ ਮੰਜ਼ਿਲਾ ਬੁੰਗਾ ੧੯੩੮ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

## ਉੱਤਰ ਵਾਲੇ ਪਾਸੇ ਦੇ ਬੁੰਗੇ

**੨੯. ਬੁੰਗਾ ਲਾਡਵੇ ਵਾਲੇ ਸਰਦਾਰਾਂ ਦਾ :–** ਇਹ ਬੁੰਗਾ ਘੰਟਾ ਘਰ ਵਾਲੀ ਥਾਂ

'ਤੇ ਸੀ ਅਤੇ ਲਾਡਵੇ ਵਾਲੇ ਸਰਦਾਰਾਂ ਨੇ ੧੯੨੪ ਬਿਕ੍ਰਮੀ ਵਿਚ ਬਣਵਾਇਆ ਸੀ। ਇਸ ਬੁੰਗੇ 'ਤੇ ਇਕ ਲੱਖ ਰੁਪਿਆ ਖਰਚ ਹੋਇਆ ਸੀ।

**੩੦. ਬੁੰਗਾ ਸੋਢੀਆਂ :-** ਇਹ ਦੋ ਮੰਜ਼ਲਾ ਬੁੰਗਾ ਸੋਢੀ ਕੇਸਰ ਸਿੰਘ ਅਨੰਦਪੁਰੀਏ ਨੇ ੧੯੫੦ ਬਿਕ੍ਰਮੀ ਵਿਚ ਬਣਵਾਇਆ ਸੀ।

**੩੧. ਬੁੰਗਾ ਕਾਨ੍ਹ ਸਿੰਘ ਨਿਰਮਲਾ :-** ਇਹ ਤਿੰਨ ਮੰਜ਼ਲਾ ਬੁੰਗਾ ੧੯੯੨ ਬਿਕ੍ਰਮੀ ਵਿਚ ਬਣਿਆ ਸੀ। ਇਸ ਨੂੰ ਟੂਟੀ ਵਾਲਾ ਬੁੰਗਾ ਵੀ ਕਹਿੰਦੇ ਸਨ।

**੩੨. ਬੁੰਗਾ ਰਾਗੀ ਕਾਨ੍ਹ ਸਿੰਘ :-** ਇਹ ਇਕ ਮੰਜ਼ਲਾ ਬੁੰਗਾ ੧੯੬੪ ਬਿਕ੍ਰਮੀ ਵਿਚ ਤਿਆਰ ਹੋਇਆ। ਇਹ ਬੁੰਗਾ ਪਹਿਲਾਂ ਹੀਰਾ ਸਿੰਘ ਤੋਸ਼ੇਖਾਨੀਏ ਦੇ ਕੋਲ ਸੀ ਅਤੇ ਉਸ ਤੋਂ ਬਾਅਦ ਗੁਰਦਿੱਤ ਸਿੰਘ ਵੈਦਰਾਜ ਦੇ ਕੋਲ ਰਿਹਾ।

**੩੩. ਬੁੰਗਾ ਨੂਰ ਮਹੱਲੀਆਂ :-** ਇਹ ਦੋ ਮੰਜ਼ਲਾ ਬੁੰਗਾ ੧੯੭੦ ਬਿਕ੍ਰਮੀ ਨੂੰ ਤਿਆਰ ਹੋਇਆ।

**੩੪. ਬੁੰਗਾ ਆਹਲੂਵਾਲੀਆ :-** ਇਹ ਤਿੰਨ ਮੰਜ਼ਲਾ ਬੁੰਗਾ ੧੯੬੧ ਬਿਕ੍ਰਮੀ ਵਿਚ ਤਿਆਰ ਹੋਇਆ। ਇਸ ਬੁੰਗੇ 'ਤੇ ੩੩੦੦੦ ਰੁਪਏ ਖਰਚ ਹੋਏ। ਇਸ ਬੁੰਗੇ ਨੂੰ ਰਾਜਾ ਫਤਹਿ ਸਿੰਘ ਕਪੂਰਥਲਾ ਨੇ ਬਣਵਾਇਆ ਸੀ।

**੩੫. ਬੁੰਗਾ ਮਲਵਈਆਂ :-** ਇਹ ਚਾਰ ਮੰਜ਼ਲਾ ਬੁੰਗਾ ਮਾਲਵੇ ਦੇ ਮਹਾਰਾਜਿਆਂ ਅਤੇ ਸਰਦਾਰਾਂ ਨੇ ੪੫ ਹਜ਼ਾਰ ਰੁਪਏ ਖਰਚ ਕਰ ਕੇ ੧੯੩੫ ਬਿਕ੍ਰਮੀ ਵਿਚ ਬਣਵਾਇਆ ਸੀ।

**੩੬. ਬੁੰਗਾ ਭਾਈ ਸਾਹਿਬਾਨ ਕੈਂਥਲ :-** ਇਹ ਦੋ ਮੰਜ਼ਲਾ ਬੁੰਗਾ ੧੯੬੩ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੩੭. ਬੁੰਗਾ ਜੱਲ੍ਹੇ ਵਾਲਿਆਂ ਸਰਦਾਰਾਂ ਦਾ :-** ਇਹ ਪੰਜ ਮੰਜ਼ਲਾ ਬੁੰਗਾ ੩੪ ਹਜ਼ਾਰ ਰੁਪਿਆ ਖਰਚ ਕਰ ਕੇ ੧੯੬੮ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਸੀ।

## ਪੂਰਬ ਵਾਲੇ ਪਾਸੇ ਦੇ ਬੁੰਗੇ

**੩੮. ਬੁੰਗਾ ਅਖਾੜਾ ਬਾਵਾ ਸੰਤੋਖ ਦਾਸ :-** ਇਹ ਛੇ ਮੰਜ਼ਲਾ ਬੁੰਗਾ ਮਹੰਤ ਸੰਤੋਖ ਦਾਸ ਨੇ ੧੯੧੨ ਬਿਕ੍ਰਮੀ ਵਿਚ ਬਣਵਾਇਆ ਸੀ। ਉਸ ਸਮੇਂ ਬੁੰਗੇ ਦੀਆਂ ਇਮਾਰਤਾਂ 'ਤੇ ੩ ਲੱਖ ੧੫ ਹਜ਼ਾਰ ਰੁਪਏ ਖਰਚ ਹੋਏ ਸਨ।

**੩੯. ਬੁੰਗਾ ਰਾਮ ਸਿੰਘ ਗਿਆਨੀ :-** ਇਹ ਦੋ ਮੰਜ਼ਲਾ ਬੁੰਗਾ ੧੯੩੫ ਬਿਕ੍ਰਮੀ ਵਿਚ ਗਿਆਨੀ ਰਾਮ ਸਿੰਘ ਨੇ ਬਣਵਾਇਆ ਸੀ।

**੪੦. ਬੁੰਗਾ ਜੱਸਾ ਸਿੰਘ ਰਾਮਗੜ੍ਹੀਆ :-** ਇਹ ਦੋ ਮੰਜ਼ਲਾ ਬੁੰਗਾ ੧੯੧੨ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਅਤੇ ਇਸ ਬੁੰਗੇ 'ਤੇ ੨ ਲੱਖ ੭੫ ਹਜ਼ਾਰ ਰੁਪਿਆ ਖਰਚ ਆਇਆ।

**੪੧. ਬੁੰਗਾ ਬੁੜੀਏ ਵਾਲਾ :-** ਇਹ ਦੋ ਮੰਜ਼ਲਾ ਬੁੰਗਾ ੧੯੨੮ ਬਿਕ੍ਰਮੀ ਨੂੰ ਤਿਆਰ ਹੋਇਆ। ਇਸ ਬੁੰਗੇ ਉੱਪਰ ੫੨੫੦੦ ਰੁਪਿਆ ਖਰਚ ਹੋਇਆ।

**੪੨. ਬੁੰਗਾ ਜੇਠੂ ਵਾਲੀਆ :-** ਇਹ ਦੋ ਮੰਜ਼ਲਾ ਬੁੰਗਾ ੧੯੩੫ ਬਿਕ੍ਰਮੀ ਨੂੰ ਤਿਆਰ ਹੋਇਆ।

**੪੩. ਬੁੰਗਾ ਮਜ਼ਬੀ ਸਿੱਖਾਂ:-** ਇਹ ਇਕ ਮੰਜ਼ਲਾ ਬੁੰਗਾ ੧੯੩੪ ਬਿਕ੍ਰਮੀ ਵਿਚ ਤਿਆਰ ਹੋਇਆ।

**੪੪. ਬੁੰਗਾ ਭਾਈ ਵਸਤੀ ਰਾਮ :-** ਇਹ ਤਿੰਨ ਮੰਜ਼ਲਾ ਬੁੰਗਾ ੧੯੭੦ ਬਿਕ੍ਰਮੀ ਵਿਚ ਬਣਿਆ। ਇਸ ਬੁੰਗੇ ਵਿਚ ਇਕ ਸਰਦ ਖਾਨਾ ਵੀ ਸੀ ਅਤੇ ਦੀਵਾਲੀ ਦੇ ਸਮੇਂ ਇੱਥੇ ਆਤਿਸ਼ਬਾਜ਼ੀ ਚੱਲਦੀ ਸੀ।

**੪੫. ਬੁੰਗਾ ਜਵਾਲਾ ਸਿੰਘ ਭੜਾਣੀਆਂ:-** ਇਹ ਤਿੰਨ ਮੰਜ਼ਲਾ ਬੁੰਗਾ ੧੯੬੫ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੪੬. ਬੁੰਗਾ ਜੋਗਾ ਸਿੰਘ ਨਿਰਮਲਾ :-** ਇਹ ਤਿੰਨ ਮੰਜ਼ਲਾ ਬੁੰਗਾ ੧੯੦੭ ਬਿਕ੍ਰਮੀ ਵਿਚ ਬਣਵਾਇਆ ਗਿਆ ਸੀ। ਇਸ ਬੁੰਗੇ 'ਤੇ ੫੨੯੦੦ ਰੁਪਿਆ ਖਰਚ ਹੋਇਆ ਸੀ।

**੪੭. ਬੁੰਗਾ ਟੇਕ ਸਿੰਘ ਵਾਲਾ :-** ਇਹ ਦੋ ਮੰਜ਼ਲਾ ਬੁੰਗਾ ੧੯੬੦ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ।

## ਦੱਖਣੀ ਪਾਸੇ ਦੇ ਬੁੰਗੇ

**੪੮. ਬੁੰਗਾ ਸੋਲ੍ਹਾਂ ਵਾਲਾ :-** ਇਹ ਦੋ ਮੰਜ਼ਲਾ ਬੁੰਗਾ ੧੯੪੨ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ। ਇਸ ਬੁੰਗੇ ਵਿਚ ਸੰਤ ਨਿਹਾਲ ਸਿੰਘ ਕਵਿਰਾਜ ਰਹਿੰਦੇ ਸਨ।

**੪੯. ਬੁੰਗਾ ਸੋਹੀਆਂ ਵਾਲਾ :-** ਇਹ ਦੋ ਮੰਜ਼ਲਾ ਬੁੰਗਾ ੧੯੬੩ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੫੦. ਬੁੰਗਾ ਬੁਧ ਸਿੰਘ:-** ਇਹ ਇਕ ਮੰਜ਼ਲਾ ਬੁੰਗਾ ੧੯੪੭ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਸੀ।

**੫੧. ਸ਼ਹੀਦ ਬੁੰਗਾ :-** ਇਹ ਦੋ ਮੰਜ਼ਲਾ ਬੁੰਗਾ ੧੯੨੧ ਬਿਕ੍ਰਮੀ ਨੂੰ ਬਾਬਾ ਦੀਪ ਸਿੰਘ ਜੀ ਨੇ ਬਣਵਾਇਆ ਸੀ।

**੫੨. ਬੁੰਗਾ ਕੇਸ ਗੜ੍ਹੀਆਂ:-** ਇਹ ਦੋ ਮੰਜ਼ਲਾ ਬੁੰਗਾ ੧੯੨੨ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ।

**੫੩. ਬੁੰਗਾ ਅਨੰਦ ਪੁਰੀਆਂ :-** ਇਹ ਦੋ ਮੰਜ਼ਲਾ ਬੁੰਗਾ ੧੯੨੪ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੫੪. ਬੁੰਗਾ ਦਸੌਂਧਾ ਸਿੰਘ ਸਿੱਧਵਾਂ :-** ਇਹ ਇੱਕ ਮੰਜ਼ਿਲਾ ਬੁੰਗਾ ੧੯੨੪ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਸੀ।

**੫੫. ਬੁੰਗਾ ਝਬਾਲੀਆਂ ਵਾਲੇ ਸਰਦਾਰਾਂ ਦਾ :-** ਇਹ ਦੋ ਮੰਜ਼ਲਾ ਬੁੰਗਾ ੧੯੪੫ ਬਿਕ੍ਰਮੀ ਨੂੰ ਤਿਆਰ ਹੋਇਆ ਸੀ।

**੫੬. ਬੁੰਗਾ ਕਾਲਿਆਂ ਵਾਲਾ :-** ਇਹ ਇੱਕ ਮੰਜ਼ਲਾ ਬੁੰਗਾ ੧੯੫੨ ਬਿਕ੍ਰਮੀ ਨੂੰ

ਬਣਵਾਇਆ ਗਿਆ ਸੀ।

**੫੭. ਬੁੰਗਾ ਤਾਰਾ ਸਿੰਘ ਗੈਬਾ :-** ਇਹ ਦੋ ਮੰਜ਼ਲਾ ਬੁੰਗਾ ੧੯੨੨ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਸੀ। ਸ. ਤਾਰਾ ਸਿੰਘ ਗੈਬਾ ਦੇ ਵੰਸ਼ਜਾਂ ਵਿੱਚੋਂ ਸ. ਸਿਮਰਜੀਤ ਸਿੰਘ ਜੀ ਬਤੌਰ ਮੁੱਖ ਸੰਪਾਦਕ ਅਤੇ ਸਕੱਤਰ, ਧਰਮ ਪ੍ਰਚਾਰ ਕਮੇਟੀ ਪੰਥਕ ਸੇਵਾਵਾਂ ਨਿਭਾ ਰਹੇ ਹਨ।

**੫੮. ਬੁੰਗਾ ਤਾਰਾ ਸਿੰਘ ਕਾਨ੍ਹ ਸਿੰਘ ਮਾਨ :-** ਇਹ ਦੋ ਮੰਜ਼ਲਾ ਬੁੰਗਾ ੧੯੨੨ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ। ਇਸ ਬੁੰਗੇ ਵਿਚ ਮਹੰਤ ਮੰਨਾ ਸਿੰਘ ਕਿਸੇ ਸਮੇਂ ਰਿਹਾ ਕਰਦੇ ਸਨ।

**੫੯. ਬੁੰਗਾ ਭੰਗਾ ਸਿੰਘ ਥਾਨੇਸਰੀ :-** ਇਹ ਦੋ ਮੰਜ਼ਲਾ ਬੁੰਗਾ ੧੯੧੯ ਬਿਕ੍ਰਮੀ ਵਿਚ ਤਿਆਰ ਹੋਇਆ ਸੀ।

**੬੦. ਬੁੰਗਾ ਮੱਜਾ ਸਿੰਘ ਸਾਨ੍ਹੇ ਵਾਲੀਆ :-** ਇਹ ਦੋ ਮੰਜ਼ਲਾ ਬੁੰਗਾ ੧੯੧੩ ਬਿਕ੍ਰਮੀ ਵਿਚ ਬਣਿਆ ਸੀ। ਇਹ ਬੁੰਗਾ ਪਿੱਛੋਂ ਚਰਾਗੀਆਂ ਦੇ ਕਬਜ਼ੇ ਵਿਚ ਰਿਹਾ।

**੬੧. ਬੁੰਗਾ ਬਘੇਲ ਸਿੰਘ :-** ਇਹ ਤਿੰਨ ਮੰਜ਼ਲਾ ਬੁੰਗਾ ੧੯੨੧ ਬਿਕ੍ਰਮੀ ਵਿਚ ਬਣਵਾਇਆ ਗਿਆ ਸੀ। ਇੱਥੇ ਦੀਵਾਲੀ ਦੇ ਸਮੇਂ ਆਤਿਸ਼ਬਾਜ਼ੀ ਚੱਲਦੀ ਸੀ।

**੬੨. ਬੁੰਗਾ ਮੀਰਾਂ ਕੋਟੀਆਂ :-** ਇਹ ਇਕ ਮੰਜ਼ਲਾ ਬੁੰਗਾ ੧੯੪੮ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ।

**੬੩. ਬੁੰਗਾ ਸ਼ਾਮ ਸਿੰਘ ਅਟਾਰੀ :-** ਇਹ ਦੋ ਮੰਜ਼ਲਾ ਬੁੰਗਾ ੧੯੫੫ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ।

**੬੪. ਬੁੰਗਾ ਜੱਸਾ ਸਿੰਘ ਨਿਰਮਲਾ :-** ਇਹ ਤਿੰਨ ਮੰਜ਼ਲਾ ਬੁੰਗਾ ੧੯੨੧ ਬਿਕ੍ਰਮੀ ਨੂੰ ਤਿਆਰ ਕਰਵਾਇਆ ਗਿਆ ਸੀ।

**੬੫. ਬੁੰਗਾ ਲੱਖਾ ਸਿੰਘ ਨਿਰਮਲਾ :-** ਇਹ ਤਿੰਨ ਮੰਜ਼ਲਾ ਬੁੰਗਾ ੧੯੫੧ ਬਿਕ੍ਰਮੀ ਵਿਚ ਬਣਵਾਇਆ ਗਿਆ ਸੀ।

**੬੬. ਬੁੰਗਾ ਚੜਤ ਸਿੰਘ ਰਾਗੀ :-** ਇਹ ਤਿੰਨ ਮੰਜ਼ਲਾ ਬੁੰਗਾ ੧੯੫੦ ਬਿਕ੍ਰਮੀ ਵਿਚ ਤਿਆਰ ਕਰਵਾਇਆ ਗਿਆ ਸੀ।

**੬੭. ਬੁੰਗਾ ਜੋਧ ਸਿੰਘ ਸਉੜੀਆਂ ਵਾਲਾ :-** ਇਹ ਦੋ ਮੰਜ਼ਲਾ ਬੁੰਗਾ ੧੯੨੧ ਬਿਕ੍ਰਮੀ ਨੂੰ ਬਣਵਾਇਆ ਗਿਆ ਸੀ।

**੬੮. ਬੁੰਗਾ ਜਵਾਲਾ ਸਿੰਘ ਭੜਾਣੀਆਂ :-** ਇਹ ਦੋ ਮੰਜ਼ਲਾ ਬੁੰਗਾ ੧੯੭੬ ਬਿਕ੍ਰਮੀ ਵਿਚ ਬਣਵਾਇਆ ਗਿਆ ਸੀ।

**੬੯. ਬੰਗਾ ਕਬੂਲੇ ਵਾਲੀਆ :-** ਇਹ ਇਕ ਮੰਜ਼ਲਾ ਬੁੰਗਾ ੧੯੩੧ ਬਿਕ੍ਰਮੀ ਨੂੰ ਤਿਆਰ ਕਰਵਾਇਆ ਗਿਆ ਸੀ।

**੭੦. ਬੁੰਗਾ ਸਰਕਾਰੀ :-** ਇਹ ਘੰਟਾ ਘਰ ਦੇ ਨੇੜ੍ਹੇ ਸੀ।

'ਤਵਾਰੀਖ ਦਰਬਾਰ ਸਾਹਿਬ ਯਾਨੀ ਹਰਿਮੰਦਰ ਵਾਕਿਆ ਅੰਮ੍ਰਿਤਸਰ ਸ਼ਹਿਰ' ਵਿਚ ਬੁੰਗਿਆਂ ਦੀ ਗਿਣਤੀ ੮੬ ਦਿੱਤੀ ਗਈ ਹੈ। ਦਰਬਾਰ ਸਾਹਿਬ ਕਮੇਟੀ ਵੱਲੋਂ ੧੯੩੦-੩੧ ਈ. 'ਚ ਛਪੀ 'ਰਿਪੋਰਟ ਸ੍ਰੀ ਦਰਬਾਰ ਸਾਹਿਬ' ਵਿਚ ਬੁੰਗਿਆਂ ਦੀ ਗਿਣਤੀ ੭੧ ਲਿਖੀ ਗਈ ਪਰ ਅੰਤ ਵਿਚ ਨੋਟ ਦਿੱਤਾ ਗਿਆ ਹੈ ਕਿ ਅਸਲ ਵਿਚ ਬੁੰਗਿਆਂ ਦੀ ਪੁਰਾਣੀ ਗਿਣਤੀ ੮੪ ਪ੍ਰਸਿੱਧ ਹੈ, ਪਰ ਸਮੇਂ ਦੇ ਚੱਕਰ ਨਾਲ ਕਈ ਬੁੰਗੇ ਇਕ-ਦੂਜੇ ਵਿਚ ਸ਼ਾਮਲ ਹੋ ਜਾਣ ਕਰਕੇ ਗਿਣਤੀ ਘੱਟ ਗਈ ਹੈ।

ਜਿਸ ਸਮੇਂ ਇਹ ਬੁੰਗੇ ਬਣੇ ਸਨ ਉਸ ਸਮੇਂ ਇਕ ਹਜ਼ਾਰ ਇੱਟਾਂ ਦਾ ਰੇਟ ਦਸ ਆਨੇ ਸੀ, ਮਿਸਤਰੀ ਚਾਰ ਆਨੇ ਅਤੇ ਮਜ਼ਦੂਰ ਦੀ ਮਜ਼ਦੂਰੀ ਦੋ ਆਨੇ ਸੀ। ਚੂਨਾ, ਲੱਕੜੀ ਬਹੁਤ ਸਸਤੀ ਸੀ।

ਸਮੇਂ ਦੇ ਨਾਲ ਬੁੰਗਿਆਂ ਦੀਆਂ ਇਮਾਰਤਾਂ ਬਹੁਤ ਪੁਰਾਣੀਆਂ ਅਤੇ ਖਸਤਾ ਹੋ ਗਈਆਂ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੯੪੫ ਈ. ਵਿਚ ਅਨੁਭਵ ਕੀਤਾ ਕਿ ਸੰਗਤ ਦੀ ਸਹੂਲਤ ਲਈ ਸ੍ਰੀ ਅੰਮ੍ਰਿਤਸਰ ਸਰੋਵਰ ਦੀਆਂ ਪਰਕਰਮਾਂ ਚੌੜੀਆਂ ਕੀਤੀਆਂ ਜਾਣ ਤੇ ਬੁੰਗੇ ਨਵੇਂ ਨਮੂਨੇ ਦੇ ਉਸਾਰੇ ਜਾਣ, ਜਿਸ ਨਾਲ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਸੋਭਾ ਵਿਚ ਵੀ ਲੋੜੀਂਦਾ ਵਾਧਾ ਹੋਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੯੪੬ ਈ. ਵਿਚ ਭਾਰਤ ਭਰ ਦੇ ਇਮਾਰਤਾਂ ਦੇ ਮਾਹਰ ਸਿੱਖ ਇੰਜੀਨੀਅਰਾਂ ਦੀ ਰਾਇ ਅਨੁਸਾਰ ਪਰਕਰਮਾ ਸਕੀਮ ਪਾਸ ਕਰ ਦਿੱਤੀ। ਕੁਝ ਬੁੰਗੇ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਪਣੀ ਹੀ ਜਾਇਦਾਦ ਸਨ ਬਾਕੀ ਬੁੰਗਿਆਂ ਵਾਲਿਆਂ ਨੂੰ ਯੋਗ ਕੀਮਤਾਂ ਦੇ ਕੇ ਉਨ੍ਹਾਂ ਤੋਂ ਬੁੰਗੇ ਖਰੀਦ ਲਏ ਗਏ। ਇਹ ਬੁੰਗੇ ਕਿਸੇ ਸਮੇਂ ਸਿੱਖ ਸਰਦਾਰੀ ਦਾ ਪ੍ਰਤੀਕ ਸਨ। ਹੁਣ ਬੁੰਗਿਆਂ ਦੀ ਥਾਂ ਨਵੀਆਂ ਇਮਾਰਤਾਂ ਨੇ ਲੈ ਲਈ ਹੈ। ਇਹ ਬੁੰਗੇ ਇਤਿਹਾਸਿਕ ਯਾਦਗਾਰ ਬਣ ਕੇ ਰਹਿ ਗਏ ਹਨ। ਸ੍ਰੀ ਦਰਬਾਰ ਸਾਹਿਬ ਸਰੋਵਰ ਦੀ ਪਰਕਰਮਾ ਵਿਚ 'ਬੁੰਗਾ ਰਾਮਗੜ੍ਹੀਆ' ਸਿੰਘ ਸਰਦਾਰਾਂ ਦੀ ਚੜ੍ਹਤ ਦਾ ਪ੍ਰਤੀਕ ਹੈ, ਜਿਸ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਾਂਭ-ਸੰਭਾਲ ਕੀਤੀ ਜਾ ਰਹੀ ਹੈ। 'ਬੁੰਗਾ ਰਾਮਗੜ੍ਹੀਆ' ਦੇ ਅੰਦਰ ਪਈ ਇਤਿਹਾਸਿਕ ਸਿਲ ਅਤੇ ਬੁੰਗੇ 'ਤੇ ਲੱਗਿਆ ਲਾਲ ਕਿਲ੍ਹੇ ਦਾ ਲਾਲ ਪੱਥਰ ਸਿੰਘ ਸਰਦਾਰਾਂ ਵੱਲੋਂ ੧੧ ਮਾਰਚ, ੧੭੮੩ ਈ. ਨੂੰ ਦਿੱਲੀ ਫਤਿਹ ਕਰ ਕੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਸਾਹਿਬ ਝੁਲਾਉਣ ਦੀ ਯਾਦ ਦਿਵਾਉਂਦਾ ਹੈ। ਸਿੱਖ ਪੰਥ ਦੀਆਂ ਪੁਰਾਣੀਆਂ ਇਮਾਰਤਾਂ ਸਿੱਖ ਪੰਥ ਦੀ ਵਿਰਾਸਤ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਨੂੰ ਸੰਭਾਲਣ ਲਈ ਸਮੇਂ-ਸਮੇਂ 'ਤੇ ਯੋਗ ਉਪਰਾਲੇ ਕੀਤੇ ਜਾਂਦੇ ਹਨ, ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਆਪਣੀ ਵਿਰਾਸਤ ਨੂੰ ਦੇਖ ਕੇ ਮਾਣ ਕਰ ਸਕਣ। ■

# ਸ੍ਰੀ ਅੰਮ੍ਰਿਤਸਰ ਵਿਚ ਸਥਿਤ ਬੁੰਗਿਆਂ ਬਾਰੇ

*-ਡਾ. ਅਮਰਜੀਤ ਕੌਰ ਇੱਬਣ ਕਲਾਂ**

'ਬੁੰਗਾ' ਸ਼ਬਦ ਸਾਡੀ ਅਰਦਾਸ ਦਾ ਮਹੱਤਵਪੂਰਨ ਸ਼ਬਦ ਹੈ। ਬੁੰਗਾ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਕਈ ਸਦੀਆਂ ਫ਼ਾਰਸੀ ਭਾਸ਼ਾ ਸਾਡੇ ਦੇਸ਼ ਦੀ ਰਾਜ ਭਾਸ਼ਾ ਰਹੀ। ਫ਼ਾਰਸੀ ਸ਼ਬਦ ਦੇ ਅਨੇਕਾਂ ਸ਼ਬਦ ਸਾਡੀ ਤਹਿਜ਼ੀਬ ਵਿਚ ਰਚ-ਮਿਚ ਗਏ। ਇਸੇ ਤਰ੍ਹਾਂ ਬੁੰਗਾ ਸ਼ਬਦ ਵੀ ਸਾਡਾ ਆਪਣਾ ਬਣ ਗਿਆ।

'ਬੁੰਗੇ' ਸ਼ਬਦ ਦਾ ਅਰਥ ਹੈ ਰਹਿਣ ਵਾਲੀ ਜਗ੍ਹਾ, ਕੀਮਤੀ ਸਾਮਾਨ ਰੱਖਣ ਵਾਲੀ ਜਗ੍ਹਾ, ਉਹ ਇਮਾਰਤ ਜਿੱਥੇ ਸ਼ਾਂਤ-ਚਿਤ, ਬੇਖੌਫ ਹੋ ਕੇ ਆਰਾਮ ਨਾਲ ਰਿਹਾ ਜਾ ਸਕੇ। ਜਿਸ ਇਮਾਰਤ ਵਿਚ ਸਭ ਸੁੱਖ-ਸਹੂਲਤਾਂ ਮੁਹੱਈਆ ਹੋਣ।

ਸੁਆਲ ਇਹ ਉੱਠਦਾ ਹੈ ਕਿ ਬੁੰਗੇ ਕਦੋਂ ਅਤੇ ਕਿਉਂ ਹੋਂਦ ਵਿਚ ਆਏ। ਇਨ੍ਹਾਂ ਦਾ ਸਾਡੇ ਸਿੱਖ ਇਤਿਹਾਸ ਨਾਲ ਕੀ ਸੰਬੰਧ ਹੈ? ਜੇਕਰ ਬੁੰਗੇ ਦਾ ਅਰਥ ਇਮਾਰਤ ਹੀ ਹੈ ਤਾਂ ਬੁੰਗਾ ਸ਼ਬਦ ਕਾਹਦੇ ਲਈ ਸਾਡੀ ਅਰਦਾਸ ਵਿਚ ਇੰਨਾ ਮਹੱਤਵਪੂਰਨ ਸ਼ਬਦ ਸ਼ਾਮਿਲ ਹੋ ਗਿਆ? ਇਨ੍ਹਾਂ ਸੁਆਲਾਂ ਦਾ ਜਵਾਬ ਲੱਭਣ ਲਈ ਪਿਛੋਕੜ ਵੱਲ ਝਾਤ ਮਾਰਨ ਦੀ ਲੋੜ ਹੈ।

ਅੱਜ ਹਰ ਸਿੱਖ, ਹਰ ਪੰਥ-ਦਰਦੀ ਜੋ ਇਤਿਹਾਸ ਦੀ ਜ਼ਰਾ ਜਿੰਨੀ ਵੀ ਸੂਝ ਰੱਖਦਾ ਹੈ ਉਸ ਨੂੰ ਪਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਚਖੰਡ ਪਿਆਨਾ ਕਰ ਜਾਣ ਤੋਂ ਬਾਅਦ ਸਿੱਖ ਅੰਤਾਂ ਦੇ ਕਸ਼ਟਾਂ ਵਿਚ ਰਹੇ। ਇਨ੍ਹਾਂ ਦਾ ਕੋਈ ਘਰ-ਘਾਟ ਨਾ ਰਿਹਾ, ਜੰਗਲੀਂ ਵਾਸ ਰਿਹਾ। ਮੁਗ਼ਲ ਰਾਜ ਨੇ ਸਿੱਖਾਂ ਨੂੰ ਖਤਮ ਕਰਨ ਦਾ ਤਹੱਈਆ ਕਰ ਲਿਆ ਸੀ। ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਗਏ ਸਨ। ਜ਼ੁਲਮ ਦੀ ਹਨ੍ਹੇਰੀ ਵਿਚ 'ਛੋਟਾ ਘੱਲੂਘਾਰਾ' ਫਿਰ 'ਵੱਡਾ ਘੱਲੂਘਾਰਾ' ਦਾ ਕਹਿਰ ਸਿੱਖਾਂ ਨੇ ਆਪਣੇ ਸਿਰਾਂ 'ਤੇ ਝੱਲਿਆ। ਸਿੱਖਾਂ ਨੂੰ ਆਪਣੇ ਮੁਕੱਦਸ, ਰੂਹਾਨੀਅਤ ਦੇ ਸੋਮੇ, ਸਿੱਖੀ ਦੇ ਕੇਂਦਰੀ ਸਥਾਨ ਸ੍ਰੀ ਅੰਮ੍ਰਿਤਸਰ ਨਾਲੋਂ ਤੋੜਨ ਦੇ ਅਨੇਕਾਂ ਯਤਨ ਕੀਤੇ ਗਏ ਪਰ ਸਿੱਖ ਲੱਖਾਂ ਰੋਕਾਂ ਹੋਣ ਦੇ ਬਾਵਜੂਦ ਵੀ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰ ਜਾਂਦੇ। ਧਾੜਵੀ ਅਹਿਮਦ ਸ਼ਾਹ ਅਬਦਾਲੀ ਸਿੱਖਾਂ ਨੂੰ ਖ਼ਤਮ ਕਰਦਾ ਹੰਭ ਗਿਆ। ਉਸ ਨੂੰ ਮੁੱਲਾਂ ਮੁਲਾਣਿਆਂ, ਕਾਜ਼ੀਆਂ ਨੇ ਕਿਹਾ ਕਿ ਸਿੱਖ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਕੇ ਨੌ-ਬਰ-ਨੌ ਹੋ ਜਾਂਦੇ ਹਨ। ਉਹ ਮਰੇ ਵੀ ਜੀ ਪੈਂਦੇ ਹਨ। ਜਦੋਂ ਤਕ ਦਰਬਾਰ ਸਾਹਿਬ ਅੰਮ੍ਰਿਤ ਸਰੋਵਰ ਹੈ, ਸਿੱਖ ਖਤਮ ਨਹੀਂ ਕੀਤੇ ਜਾ ਸਕਦੇ।

ਉਸ ਕੰਨਾਂ ਦੇ ਕੱਚੇ ਨੇ ਆਪਣੇ ਅੱਠਵੇਂ ਹਮਲੇ ਵੇਲੇ ਸ੍ਰੀ ਦਰਬਾਰ ਸਾਹਿਬ ਨੂੰ ੧੦

*ਪਿੰਡ ਤੇ ਡਾਕਖਾਨਾ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੯; ਮੋ. +੯੧੯੭੯੦੬-੩੫੧੯੭

ਅਪ੍ਰੈਲ, ੧੭੬੨ ਈ. ਨੂੰ ਬਾਰੂਦ ਨਾਲ ਉਡਾ ਦਿੱਤਾ ਤੇ ਸਰੋਵਰ ਪੂਰ ਦਿੱਤਾ। ਕਿਹਾ ਜਾਂਦਾ ਹੈ ਕਿ ਜਦੋਂ ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾਇਆ ਗਿਆ ਤਾਂ ਉਸ ਸਮੇਂ ਇਕ ਇੱਟ ਉਡ ਕੇ ਅਬਦਾਲੀ ਦੇ ਨੱਕ 'ਤੇ ਵੱਜੀ ਤੇ ਜ਼ਖ਼ਮ ਹੋ ਗਿਆ। ਜ਼ਖ਼ਮ ਇਹੋ ਜਿਹਾ ਨਾਸੂਰ ਬਣਿਆ ਕਿ ਇਸੇ ਕਸ਼ਟ ਨਾਲ ਹੀ ਅਬਦਾਲੀ ਮਰ ਗਿਆ। ਇਹ ਸਿੱਖ ਇਤਿਹਾਸ ਦਾ ਉਹ ਸਮਾਂ ਹੈ ਜਦੋਂ ਲੋਕ ਅਖਾਣ ਬਣ ਗਈ ਸੀ ਕਿ :

*ਮਨੂੰ ਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ,*
*ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।*

ਹੁਣ ਉਹ ਸਮਾਂ ਆ ਗਿਆ ਸੀ ਜਦੋਂ ਲਾਹੌਰ ਦਰਬਾਰ ਜ਼ੁਲਮ ਕਰਦਾ ਥੱਕ ਗਿਆ ਸੀ ਤੇ ਸੁਲਹ ਸਫਾਈ ਵਾਲੇ ਪਾਸੇ ਆ ਰਿਹਾ ਸੀ। ਹੁਣ ਸਿੰਘਾਂ ਨੂੰ ਵੀ ਆਪਣੀ ਤਾਕਤ ਇਕੱਠੀ ਕਰਨ ਦਾ ਮੌਕਾ ਮਿਲ ਗਿਆ। ੧੭ ਅਕਤੂਬਰ, ੧੭੬੨ ਈ. ਵਾਲੇ ਦਿਨ ਦੀਵਾਲੀ 'ਤੇ ਸਰਬੱਤ ਖਾਲਸਾ ਇਕੱਤਰ ਹੋਇਆ। ਉਸ ਵੇਲੇ ਸਰਬੱਤ ਖਾਲਸਾ ਨੇ ਗੁਰਮਤਾ ਕੀਤਾ ਕਿ ਸ੍ਰੀ ਦਰਬਾਰ ਸਾਹਿਬ ਦੀ ਰਾਖੀ ਲਈ ਪਰਕਰਮਾ ਦੇ ਚਾਰ-ਚੁਫੇਰੇ ਸਿੱਖ ਸਰਦਾਰ ਬੁੰਗੇ ਤਿਆਰ ਕਰਨ। ਇਹ ਬੁੰਗੇ ਅਰਾਮਦਾਇਕ ਹੋਣ ਦੇ ਨਾਲ-ਨਾਲ ਜੰਗੀ ਪੱਖੋਂ ਵੀ ਮੁਕੰਮਲ ਹੋਣ। ਇਹ ਉਹ ਵੇਲਾ ਸੀ ਜਦੋਂ ਸਿੱਖ ਸੱਤਾ ਵਿਚ ਆ ਰਹੇ ਸਨ ਤੇ ਇਲਾਕੇ ਮੱਲ ਰਹੇ ਸਨ। ਇਲਾਕੇ ਰਾਖੀ ਪ੍ਰਬੰਧ ਦੇ ਅਧੀਨ ਲਿਆ ਰਹੇ ਸਨ। ਇਸ ਤਹਿਤ 'ਸਿੱਖ ਮਿਸਲਾਂ' ਦਾ ਗਠਨ ੨੯ ਮਾਰਚ, ੧੭੪੮ ਈ. ਵਾਲੇ ਦਿਨ ਹੋਇਆ। ਹੁਣ ਸਿੱਖ ਮਿਸਲਾਂ ਦੇ ਸਰਦਾਰ ਵੱਡੇ ਇਲਾਕਿਆਂ 'ਤੇ ਕਾਬਜ਼ ਹੋ ਗਏ ਸਨ। ਪੂਰਾ ਪੰਜਾਬ ਸਿੱਖ ਸਰਦਾਰਾਂ ਨੇ ਆਪਣੀ ਗ੍ਰਿਫਤ ਵਿਚ ਲੈ ਲਿਆ ਸੀ। ਦੂਰ-ਦੂਰ ਤਕ ਮਾਰਾਂ ਮਾਰ ਰਹੇ ਸਨ।

ਪਰਕਰਮਾ ਵਿਚ ਬੁੰਗਿਆਂ ਦੀ ਗਿਣਤੀ ਸ. ਕਰਮ ਸਿੰਘ ਹਿਸਟੋਰੀਅਨ, ਗਿਆਨੀ ਗਿਆਨ ਸਿੰਘ, ਗਿਆਨੀ ਕ੍ਰਿਪਾਲ ਸਿੰਘ ਅਨੁਸਾਰ ੬੯ ਲਿਖੀ ਹੈ। ਰਿਪੋਰਟ ਸ੍ਰੀ ਦਰਬਾਰ ਸਾਹਿਬ ਅਤੇ ਤਵਾਰੀਖ ਅੰਮ੍ਰਿਤਸਰ ਦੀ ਚਾਂਦ ਮਾਖੀਜ਼ ਵਿਚ ਬੁੰਗਿਆਂ ਦੀ ਗਿਣਤੀ ੮੪ ਹੈ। ਇਹ ਵੀ ਲਿਖਿਆ ਹੈ ਕਿ ਕਈ ਛੋਟੇ ਬੁੰਗੇ ਵੱਡਿਆਂ ਬੁੰਗਿਆਂ ਵਿਚ ਸੰਮਿਲਤ ਹੋ ਗਏ ਤੇ ਗਿਣਤੀ ੭੩ ਰਹਿ ਗਈ। ਇਨ੍ਹਾਂ ਬੁੰਗਿਆਂ ਦੀ ਉਸਾਰੀ ੧੭੬੩-੬੪ ਤੋਂ ਲੈ ਕੇ ੧੯੩੩ ਈ. ਤਕ ਹੋਈ ਸੀ।

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਮੁੜ ਉਸਾਰੀ ਲਈ ਸੇਵਾ ਸਿੱਖ ਸਰਦਾਰਾਂ ਨੇ ਪਿੰਡ ਸੁਰ ਸਿੰਘ ਦੇ ਭਾਈ ਦੇਸ ਰਾਜ ਖੱਤਰੀ ਨੂੰ ਸੌਂਪੀ। ਇਹ ਇਕ ਸਤ ਪੁਰਸ਼ ਵਿਅਕਤੀ ਸਨ, ਜਿਨ੍ਹਾਂ ਕੋਲ ੨੦ ਸਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੋਹਰ ਵਰਤਣ ਦਾ ਹੱਕ ਰਿਹਾ। ਜਿਨ੍ਹਾਂ ਅੱਗੇ ਸਿੱਖ ਸਰਦਾਰ ਪੰਡਾਂ ਬੱਧੀ ਧਨ, ਦੌਲਤ, ਹੀਰੇ, ਮੋਤੀਆਂ ਦੀਆਂ ਸੁੱਟ ਕੇ ਚਲੇ ਜਾਂਦੇ ਸਨ, ਜਿਨ੍ਹਾਂ ਰਾਈ ਭਰ ਵੀ ਅਮਾਨਤ ਵਿਚ ਖਿਆਨਤ ਨਹੀਂ ਕੀਤੀ।

ਭਾਈ ਦੇਸ ਰਾਜ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੀ ਮੁੜ ਉਸਾਰੀ ਦੇ ਨਾਲ ਨਾਲ ਕੋਠੜੀ ਸ੍ਰੀ ਗੁਰੂ ਗ੍ਰੰਥ ਸਾਹਿਬ, 'ਬੁੰਗਾ ਗ੍ਰੰਥੀਆਂ', 'ਝੰਡਾ-ਬੁੰਗਾ', 'ਬੁੰਗਾ ਘੜਿਆਲੀਆਂ' (ਅੱਜ ਦਾ ਘੰਟਾ ਘਰ) 'ਬੁੰਗਾ ਚਿਰਾਗੀਆਂ', 'ਬੁੰਗਾ ਦੁੱਖ ਭੰਜਨੀ ਬੇਰੀ' ਤੇ 'ਅਕਾਲ ਬੁੰਗੇ' ਦਾ ਵੀ ਨਿਰਮਾਣ ਸ਼ੁਰੂ ਕਰਵਾਇਆ ਸੀ।

ਸ੍ਰੀ ਦਰਬਾਰ ਸਾਹਿਬ ਦੇ ਚੜ੍ਹਦੇ ਪਾਸੇ ਵੱਲ ੧੦ ਬੁੰਗੇ, ਦੱਖਣੀ ਪਾਸੇ ੨੨, ਪੱਛਮੀ ਪਾਸੇ ੨੯ ਬੁੰਗੇ ਤੇ ਉੱਤਰੀ ਪਾਸੇ ਵੱਲ ੯ ਬੁੰਗੇ ਸਨ।

ਇਹ ਬੁੰਗੇ ਵਿਭਿੰਨ ਵਰਗਾਂ ਨਾਲ ਸੰਬੰਧਿਤ ਸਨ। ਪਹਿਲੇ ਵਰਗ ਵਿਚ ਉਹ ਬੁੰਗੇ ਸਨ ਜੋ ਮਿਸਲਾਂ ਨਾਲ ਸੰਬੰਧਿਤ ਸਨ। ਦੂਜੇ ਨਿੱਜੀ ਬੁੰਗੇ ਸਨ ਜੋ ਸਰਦਾਰਾਂ ਨੇ ਆਪਣੇ ਨਾਮ ਹੇਠ ਜੋੜ ਕੇ ਬਣਾਏ ਸਨ। ਤੀਜੀ ਕਿਸਮ ਦੇ ਕਮਿਊਨਿਟੀ ਨਾਲ ਸੰਬੰਧਿਤ ਸਨ ਜਿਵੇਂ—ਰਾਮਗੜ੍ਹੀਆ, ਆਹਲੂਵਾਲੀਆ, ਸਿੰਘਪੁਰੀਆਂ ਇਤਿਆਦਿ ਤੇ ਚੌਥੇ ਉਹ ਬੁੰਗੇ ਸਨ ਜੋ ਸੇਵਾ ਪੰਥੀ, ਉਦਾਸੀ, ਨਿਰਮਲਿਆਂ ਦੇ ਨਾਲ ਸੰਬੰਧ ਰੱਖਦੇ ਸਨ।

ਹਰ ਬੁੰਗੇ ਵਿਚ ਬੁੰਗਈ ਦੀ ਨਿਯੁਕਤੀ ਕੀਤੀ ਜਾਂਦੀ ਸੀ। ਹਰ ਬੁੰਗੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰੱਖੀ ਜਾਂਦੀ ਸੀ। ਹਰ ਬੁੰਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਰਯਾਦਾ ਕਾਇਮ ਰੱਖਦਾ ਸੀ। ਹਰ ਬੁੰਗਈ ਨੂੰ ਰੋਜ਼ੀਨਾ ਮਿਲਦਾ ਸੀ। ਹਰ ਬੁੰਗਈ ਦੀ ਡਿਊਟੀ ਸੀ ਕਿ ਬੁੰਗੇ ਵਿਚ ਆਏ ਗਏ ਦੇ ਪਰਸ਼ਾਦੇ ਤੇ ਰਹਿਣ ਆਦਿ ਦਾ ਪ੍ਰਬੰਧ ਕਰੇ।

ਕਿਸੇ ਬੁੰਗਈ ਨੂੰ ਪੰਥਕ ਜਾਇਦਾਦ ਬੁੰਗਾ ਵੇਚਣ ਦਾ ਅਧਿਕਾਰ ਨਹੀਂ ਸੀ। ਸਭ ਬੁੰਗਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਰਬਰਾਹ ਦੇ ਹੁਕਮ ਵਿਚ ਰਹਿੰਦੇ ਸਨ। ਸਭ ਦੀ ਇਕ ਗੁਰਦੁਆਰਾ ਕਮੇਟੀ ਸੀ। ਕੋਈ ਬੁੰਗਈ ਆਪਣੀ ਮਰਜ਼ੀ ਨਹੀਂ ਕਰ ਸਕਦਾ ਸੀ।

**ਬੁੰਗਿਆਂ ਦੀ ਦੇਣ :** ਖਾਲਸਾ ਪੰਥ ਦੁਆਰਾ ਬਣਾਏ ਬੁੰਗਿਆਂ ਨੇ ਕੇਵਲ ਸੁਰੱਖਿਆ ਦਾ ਹੀ ਕੰਮ ਨਹੀਂ ਕੀਤਾ ਬਲਕਿ ਇਨ੍ਹਾਂ ਬੁੰਗਿਆਂ ਨੇ ਵੱਡੇ-ਵੱਡੇ ਵਿਦਵਾਨ ਵੀ ਪੈਦਾ ਕੀਤੇ। ਮਹਾਂਕਵੀ ਭਾਈ ਸੰਤੋਖ ਸਿੰਘ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਤੇ 'ਨਾਨਕ ਪ੍ਰਕਾਸ਼ ਗ੍ਰੰਥ' ਬੁੰਗਾ ਗਿਆਨੀਆਂ ਵਿਚ ਰਹਿ ਕੇ ਸੰਪੂਰਨ ਕੀਤਾ। ਸ. ਰਤਨ ਸਿੰਘ ਭੰਗੂ ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਗ੍ਰੰਥ ਬੁੰਗਾ ਮੀਰ ਕੋਟੀਆਂ ਵਿਚ ਪੂਰਾ ਕੀਤਾ। ਭਾਈ ਗੁਰਮੁਖ ਸਿੰਘ ਨੇ 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਅਕਾਲ ਬੁੰਗੇ ਵਿਚ ਤੇ ਭਾਈ ਸੰਤ ਸਿੰਘ ਨੇ 'ਅੰਮ੍ਰਿਤ' ਜਾਂ 'ਪਹੁਲ ਪੋਥੀ' ਗਿਆਨੀਆਂ ਦੇ ਬੁੰਗੇ ਵਿਚ ਰਹਿ ਕੇ ਤਿਆਰ ਕੀਤੇ। ਇਸ ਦੇ ਨਾਲ-ਨਾਲ ਇਨ੍ਹਾਂ ਬੁੰਗਿਆਂ ਨੇ ਕਈ ਵਿਦਵਾਨ ਪੈਦਾ ਕੀਤੇ।

ਸੰਤ ਨਿਹਾਲ ਸਿੰਘ ਨੇ ਜਪੁਜੀ ਸਾਹਿਬ ਦੇ 'ਕਵਿੰਦਰਾ ਪ੍ਰਕਾਸ਼', 'ਭਵ ਸਾਗਰ ਸੇਤੂ', ਸੁਧਾਸਰ ਸ਼ਤਕ, ਪਚੀਸਾ, ਅਪੁਰਖ ਅਨਭਵ ਪ੍ਰਕਾਸ਼ ਵਿਵੇਕ ਵਰਗੇ

ਚਿੰਤਨਸ਼ੀਲ ਗ੍ਰੰਥਾਂ ਦੀ ਰਚਨਾ ਸੋਹੀਆਂ ਵਾਲੇ ਬੁੰਗੇ ਵਿਚ ਰਹਿ ਕੇ ਕੀਤੀ। ਇਸੇ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਕਵੀ ਬੁਧ ਸਿੰਘ ਨੇ ਗਣੇਸ਼ ਦਾਸ ਵਡਹੇਰਾ ਦੀਆਂ ਫ਼ਾਰਸੀ ਰਚਨਾਵਾਂ ਦਾ ਬ੍ਰਿਜ ਭਾਸ਼ਾ ਹਿੰਦੀ ਵਿਚ ਅਨੁਵਾਦ ਕੀਤਾ। ਇਨ੍ਹਾਂ ਬੁੰਗਿਆਂ ਵਿਚ ਸੰਗੀਤ ਦੀ ਸਿਖਲਾਈ ਵੀ ਦਿੱਤੀ ਜਾਂਦੀ ਸੀ। ਆਹਲੂਵਾਲੀਆਂ ਦਾ ਬੁੰਗਾ ਸੰਗੀਤ ਦੀ ਸਭ ਤੋਂ ਵੱਡੀ ਅਕੈਡਮੀ ਸੀ। ਇਨ੍ਹਾਂ ਬੁੰਗਿਆਂ ਵਿਚ ਗੁਰਬਾਣੀ ਦਾ ਸ਼ੁੱਧ ਉਚਾਰਨ, ਧਰਮ ਸ਼ਾਸਤਰ ਅਤੇ ਕਾਵਯ ਸ਼ਾਸਤਰ ਦੀ ਪੜ੍ਹਾਈ ਕਰਾਈ ਜਾਂਦੀ ਸੀ। ਅਕਾਲੀਆਂ ਦੇ ਬੁੰਗੇ ਵਿਚ ਸ਼ਸਤਰ ਸਿਖਲਾਈ ਦਿੱਤੀ ਜਾਂਦੀ ਸੀ।

ਬੁੰਗਾ ਮਲਵਈਆਂ ਜੋ ਕਿ ਖਾਸ ਤੌਰ 'ਤੇ ਨਿਰਮਲਿਆਂ ਦੇ ਹੁਕਮ ਨਾਲ ਮਾਲਵੇ ਦੇ ਰਾਜੇ ਤੇ ਸਰਦਾਰਾਂ ਲਈ ਐਡਵਾਂਸ ਹਾਈ ਸਟੱਡੀ ਲਈ ਬਣਵਾਇਆ ਸੀ। ਇੱਥੇ ਹਾਇਰ ਐਜੂਕੇਸ਼ਨ, ਵੇਦਾਂਤ, ਵਿਆਕਰਣ, ਛੰਦ ਸ਼ਾਸਤਰ, ਪਿੰਗਲ, ਅਲੰਕਾਰ ਸ਼ਾਸਤਰ ਆਦਿ ਦੀ ਵਿੱਦਿਆ ਦਿੱਤੀ ਜਾਂਦੀ ਸੀ।

ਰਾਗੀਆਂ ਵਾਲਾ ਬੁੰਗਾ ਜਿਸ ਦਾ ਮਹਾਰਾਜਾ ਫਤਿਹ ਸਿੰਘ ਕਪੂਰਥਲਾ ਆਪ ਮੁਖੀ ਸੀ, ਉਸ ਨੇ ਆਪ ਖੁਦ ਰਾਗ ਵਿੱਦਿਆ ਤੇ ਉੱਚ ਕੋਟੀ ਦੇ ਰਾਗੀ ਭਾਈ ਚੜ੍ਹਤ ਸਿੰਘ, ਰਾਗੀ ਭਾਈ ਧਨਪਤ ਸਿੰਘ, ਰਾਗੀ ਭਾਈ ਕਾਹਨ ਸਿੰਘ ਪਾਸੋਂ ਲਈ ਸੀ।

ਭਾਈ ਵਸਤੀ ਰਾਮ ਤੇ ਪੰਡਿਤ ਸਰੂਪ ਦਾਸ ਉਦਾਸੀ ਜੋ ਕਿ ਹਿਕਮਤ ਅਤੇ ਚਕਿਤਸਾ ਦੇ ਉੱਚ ਕੋਟੀ ਦੇ ਵੈਦ ਸਨ। ਇਨ੍ਹਾਂ ਨੇ 'ਵੈਦ ਚਾਰਯ' ਨਾਮੀ ਹਿਕਮਤ ਦੇ ਗ੍ਰੰਥ ਦੀ ਰਚਨਾ ਬੁੰਗਾ ਗਿਆਨੀਆਂ ਵਿਚ ਕੀਤੀ।

ਗਿਆਨੀਆਂ ਵਾਲੇ ਬੁੰਗੇ ਵਿਚ ਫਰੀਦਕੋਟ ਦੇ ਮਹਾਰਾਜੇ ਉਦੈ ਸਿੰਘ ਨੇ ਆਪ ਸਿੱਖ ਸਿਧਾਂਤਾਂ ਦੀ ਸਿੱਖਿਆ ਲਈ। ਇਸ ਬੁੰਗੇ ਦੇ ਗਿਆਨੀ ਸੰਤ ਸਿੰਘ, ਗਿਆਨੀ ਪਰਦੁਮਣ ਸਿੰਘ, ਗਿਆਨੀ ਰਾਮ ਸਿੰਘ, ਸੰਤ ਦਇਆ ਸਿੰਘ ਤੇ ਸੰਤ ਚੰਦਾ ਸਿੰਘ ਦੇ ਨਾਮ ਵਰਣਨਯੋਗ ਹਨ। ਗਿਆਨੀ ਸੰਤ ਸਿੰਘ ਜੋ ਕਿ ਆਪ ਖੁਸ਼ਖ਼ਤ ਲਿਖਾਈ ਦੇ ਆਰਟਿਸਟ ਸਨ। ਉਹ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਦੇ ਕਰਤਾ ਧਰਤਾ ਸਨ। ਇਹ ਵਿਦਿਆਰਥੀਆਂ ਨੂੰ ਸੁੰਦਰ ਲਿਖਾਈ ਦੀ ਟ੍ਰੇਨਿੰਗ ਦਿੰਦੇ ਸਨ ਤੇ ਇਨ੍ਹਾਂ ਆਰਟਿਸਟਾਂ ਨੂੰ ਕੇਵਲ ਗੁਰਬਾਣੀ ਲਿਖਣ ਦਾ ਹੁਕਮ ਸੀ। ਇਨ੍ਹਾਂ ਦੇ ਸਮੇਂ ਬਹੁਤ ਸਾਰੀਆਂ ਬੀੜਾਂ ਦੀ ਲਿਖਾਈ ਦਾ ਕੰਮ ਕੀਤਾ ਗਿਆ ਸੀ।

ਇਨ੍ਹਾਂ ਬੁੰਗਿਆਂ ਵਿਚ ਦਾਖ਼ਲਾ ਬਿਨਾਂ ਜਾਤ-ਪਾਤ ਤੋਂ ਸੀ। ਕਿਸੇ ਵੀ ਕਿਸਮ ਦੀ ਕੋਈ ਫੀਸ ਨਹੀਂ ਲਈ ਜਾਂਦੀ ਸੀ। ਵਿਦਿਆਰਥੀਆਂ ਅਤੇ ਵਿਦਵਾਨਾਂ ਤੋਂ ਕਿਸੇ ਵੀ ਕਿਸਮ ਦਾ ਕੋਈ ਖਰਚਾ ਨਹੀਂ ਸੀ ਲਿਆ ਜਾਂਦਾ। ਇਨ੍ਹਾਂ ਬੁੰਗਿਆਂ ਦੇ ਨਿਸ਼ਕਾਮ ਸੇਵਕਾਂ ਨੇ ਕਰੀਬ ੨੦੦ ਸਾਲ ਪੰਥ ਦੀ ਸੇਵਾ ਕੀਤੀ। ■

# ਬੁੰਗਾ ਗਿਆਨੀਆਂ ਦੀ ਸਾਹਿਤਕ ਦੇਣ

*-ਡਾ. ਧਰਮ ਸਿੰਘ**

ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਣ ਤੋਂ ਪਹਿਲਾਂ ਜਾਂ ਕਹਿ ਲਵੋ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਉਣ ਤੋਂ ਪਹਿਲਾਂ ਸ੍ਰੀ ਦਰਬਾਰ ਸਹਿਬ ਦੇ ਆਲੇ-ਦੁਆਲੇ ਪਰਕਰਮਾ ਦੇ ਨਾਲ-ਨਾਲ ਕਈ ਬੁੰਗੇ ਉੱਸਰੇ ਹੋਏ ਸਨ। ਇਨ੍ਹਾਂ ਦੀ ਗਿਣਤੀ ਵੱਖ-ਵੱਖ ਇਤਿਹਾਸਿਕ ਸਰੋਤਾਂ ਵਿਚ ਵੱਖ-ਵੱਖ ਹੈ, ਜੋ ਬਹੱਤਰ ਤੋਂ ਚੁਰਾਸੀ ਦੱਸੀ ਗਈ ਹੈ ਅਤੇ ਇਨ੍ਹਾਂ ਦੀ ਉਸਾਰੀ ਦਾ ਸਮਾਂ ਵੀ ਵੱਖ-ਵੱਖ ਹੈ। ਇਕ ਅੰਦਾਜ਼ੇ ਅਨੁਸਾਰ ਇਹ ੧੭੬੫ ਤੋਂ ੧੯੩੩ ਈ. ਵਿਚ ਉੱਸਰੇ ਸਨ। ਅਨੁਮਾਨ ਹੈ ਕਿ ਜਿਨ੍ਹਾਂ ਬੁੰਗਿਆਂ ਦੇ ਨਾਂ ਮਿਸਲਾਂ ਦੇ ਨਾਵਾਂ ਉੱਪਰ ਹਨ, ਉਹ ਅਠਾਰ੍ਹਵੀਂ ਸਦੀ ਦੇ ਹਨ ਅਤੇ ਜੋ ਵਿਅਕਤੀਗਤ ਨਾਵਾਂ ਉੱਪਰ ਹਨ, ਉਹ ਉਨੀਵੀਂ ਸਦੀ ਦੇ ਪਹਿਲੇ ਅੱਧ ਜਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜਕਾਲ ਜਾਂ ਬਾਅਦ ਵਿਚ ਬਣੇ ਸਨ। ਇਨ੍ਹਾਂ ਬੁੰਗਿਆਂ ਦਾ ਪ੍ਰਯੋਜਨ ਕਈ ਕਿਸਮ ਦਾ ਸੀ। ਜਦ 'ਸਰਬੱਤ ਖ਼ਾਲਸਾ' ਜੁੜਦਾ ਤਾਂ ਵੱਖ-ਵੱਖ ਮਿਸਲਦਾਰ ਆਪੋ-ਆਪਣੇ ਬਣਾਏ ਬੁੰਗਿਆਂ ਵਿਚ ਠਹਿਰਦੇ। ਖ਼ਾਸ ਕਰਕੇ ਵਿਸ਼ੇਸ਼ ਮੌਕਿਆਂ ਉੱਪਰ ਜਿਵੇਂ ਦੀਵਾਲੀ ਅਤੇ ਵੈਸਾਖੀ ਅਤੇ ਜਦ ਇਹ ਵਿਹਲੇ ਹੁੰਦੇ ਤਾਂ ਪੜ੍ਹਨ-ਪੜ੍ਹਾਉਣ, ਸੰਗੀਤ ਦੀ ਸਿੱਖਿਆ ਦੇਣ ਆਦਿ ਕੰਮਾਂ ਲਈ ਵਰਤੇ ਜਾਂਦੇ। ਇਨ੍ਹਾਂ ਵਿੱਚੋਂ ਕਈ ਬੁੰਗੇ ਤਾਂ ਆਪਣੀ ਵਿਸ਼ੇਸ਼ਕ੍ਰਿਤ ਸਿੱਖਿਆ (Specialized Education) ਲਈ ਮਸ਼ਹੂਰ ਸਨ ਅਤੇ ਇਨ੍ਹਾਂ ਦੇ ਨਾਂ ਜਾਗੀਰਾਂ ਵੀ ਲੱਗੀਆਂ ਹੋਈਆਂ ਸਨ। ਇਨ੍ਹਾਂ ਵਿੱਚੋਂ ਇਕ 'ਬੁੰਗਾ ਗਿਆਨੀਆਂ' ਜਾਂ 'ਬੁਰਜ ਗਿਆਨੀਆਂ' ਦਾ ਵੀ ਸੀ।

ਬੁੰਗਾ ਗਿਆਨੀਆਂ ਦੀ ਵਧੇਰੇ ਪ੍ਰਸਿੱਧੀ ਕੁਝ ਵਿਸ਼ੇਸ਼ ਵਿਅਕਤੀਆਂ ਕਰਕੇ ਜ਼ਿਆਦਾ ਹੋ ਗਈ ਸੀ। ਇਹ ਅੱਲ ਕਿਉਂ ਪਈ? ਇਸ ਦੇ ਪਾਸੇ ਨਾ ਜਾਂਦੇ ਹੋਏ ਅਸੀਂ ਇਸ ਬੁੰਗੇ ਨਾਲ ਜੁੜੇ ਰਹੇ ਕੁਝ ਪ੍ਰਸਿੱਧ ਸਾਹਿਤਕਾਰਾਂ ਦੀ ਚਰਚਾ ਹੀ ਕਰਨੀ ਚਾਹਾਂਗੇ। ਇਹ ਪ੍ਰਸਿੱਧ ਵਿਅਕਤੀ ਸਨ— ਭਾਈ ਸੂਰਤ ਸਿੰਘ, ਗਿਆਨੀ ਸੰਤ ਸਿੰਘ, ਗਿਆਨੀ ਗੁਰਮੁਖ ਸਿੰਘ, ਭਾਈ ਸੰਤੋਖ ਸਿੰਘ ਅਤੇ ਸ. ਹਰਿੰਦਰ ਸਿੰਘ ਰੂਪ ਆਦਿ। ਇਸ ਘਰਾਣੇ ਵਿਚ ਪੜ੍ਹਾਈ ਲਿਖਾਈ ਦਾ ਮੁੱਢ ਤੋਂ ਹੀ ਸ਼ੌਕ ਸੀ ਅਤੇ ਇਸ ਦੇ ਇਕ ਵਡੇਰੇ ਦੀਵਾਨ ਸਾਗਰ ਮੱਲ ਜਲਾਲੁੱਦੀਨ ਅਕਬਰ ਦੇ ਦੀਵਾਨ ਸਨ। ਇਸ ਘਰਾਣੇ ਦਾ ਸਭ ਤੋਂ ਪਹਿਲਾ ਲੇਖਕ ਭਾਈ ਸੂਰਤ ਸਿੰਘ ਹੈ। ਭਾਈ ਸੂਰਤ ਸਿੰਘ ਬਾਰੇ ਲਿਖਿਆ ਮਿਲਦਾ ਹੈ ਕਿ ਇਨ੍ਹਾਂ ਨੇ ਦਸਵੇਂ ਪਾਤਸ਼ਾਹ ਤੋਂ ਅੰਮ੍ਰਿਤ ਛਕਿਆ ਸੀ ਅਤੇ

**ਸਾਬਕਾ ਪ੍ਰੋਫ਼ੈਸਰ ਅਤੇ ਮੁਖੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੯-੩੯੮੦੮*

ਗੁਰੂ ਜੀ ਦੇ ਕਹਿਣ 'ਤੇ ਇਨ੍ਹਾਂ ਨੇ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੁਣੇ। ਭਾਈ ਸੂਰਤ ਸਿੰਘ ਪੱਛਮੀਂ ਪੰਜਾਬ ਤੇ ਜ਼ਿਲ੍ਹਾ ਝੰਗ ਦੇ ਪ੍ਰਸਿਧ ਕਸਬੇ ਚਨਿਓਟ ਦੇ ਰਹਿਣ ਵਾਲੇ ਸਨ। ਅਠਾਰ੍ਹਵੀਂ ਸਦੀ ਵਿਚ ਜਦ ਅਰਾਜਕਤਾ ਫੈਲੀ ਤਾਂ ਇਹ ਚਨਿਓਟ ਛੱਡ ਕੇ ਸ੍ਰੀ ਅੰਮ੍ਰਿਤਸਰ ਆ ਗਏ। ਭਾਈ ਸੂਰਤ ਸਿੰਘ ਵਿਦਵਾਨ ਤਾਂ ਸਨ ਹੀ, ਨਾਲ ਹੀ ਗੁਰਮਤਿ ਦੇ ਚੰਗੇ ਗਿਆਤਾ ਵੀ ਸਨ। ਸ੍ਰੀ ਅੰਮ੍ਰਿਤਸਰ ਆ ਕੇ ਇਕ ਬੁੰਗੇ ਵਿਚ ਇਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਆਏ ਹੁਕਮਨਾਮੇ ਦੀ ਕਥਾ ਕਰਨੀ ਸ਼ੁਰੂ ਕਰ ਦਿੱਤੀ। ਭਾਈ ਸੂਰਤ ਸਿੰਘ ਚੜ੍ਹਾਵੇ ਵਿੱਚੋਂ ਪੈਸੇ ਨਹੀਂ ਲੈਂਦੇ ਸਨ, ਇਸ ਲਈ ਪੰਜ ਸਰਦਾਰਾਂ ਨੇ ਪੰਜ ਪਿੰਡਾਂ ਦੀ ਜਾਗੀਰ ਇਨ੍ਹਾਂ ਦੇ ਨਾਂ ਲਾ ਦਿੱਤੀ। ਚੜ੍ਹਾਵੇ ਵਿੱਚੋਂ ਇਨ੍ਹਾਂ ਨੇ ਰਾਗੀਆਂ ਅਤੇ ਰਬਾਬੀਆਂ ਦੇ ਰੋਜ਼ੀਨੇ ਬੰਨ੍ਹ ਦਿੱਤੇ। ਮਗਰੋਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਦੀ ਉਸਾਰੀ ਅਤੇ ਦੇਖ-ਰੇਖ ਵੀ ਇਨ੍ਹਾਂ ਦੇ ਸਪੁਰਦ ਕਰ ਦਿੱਤੀ।

ਭਾਈ ਸੂਰਤ ਸਿੰਘ ਦੇ ਦੋ ਪੁੱਤਰ ਸਨ, ਭਾਈ ਸੰਤ ਸਿੰਘ ਅਤੇ ਭਾਈ ਗੁਰਦਾਸ ਸਿੰਘ। ਭਾਈ ਸੂਰਤ ਸਿੰਘ ਨੇ ਸੰਤ ਸਿੰਘ (੧੭੬੮-੧੮੩੨ ਈ.) ਨੂੰ ਖ਼ੁਦ ਧਾਰਮਿਕ ਵਿੱਦਿਆ ਪ੍ਰਦਾਨ ਕੀਤੀ ਅਤੇ ਬ੍ਰਜ ਭਾਸ਼ਾ ਅਤੇ ਸੰਸਕ੍ਰਿਤ ਦੀ ਸਿੱਖਿਆ ਇਨ੍ਹਾਂ ਨੇ ਰਾਵਲਪਿੰਡੀ ਦੇ ਬੋਹਾ ਕਸਬੇ ਤੇ ਪੰਡਿਤ ਨਿਹਾਲ ਸਿੰਘ ਪਾਸੋਂ ਲਈ। ਇਸ ਅਰਸੇ ਦੌਰਾਨ ਪੰਜਾਬ ਵਿਚ ਕਈ ਤਬਦੀਲੀਆਂ ਵਾਪਰ ਗਈਆਂ। ਭਾਈ ਸੰਤ ਸਿੰਘ ਦੇ ਪਿਤਾ ਦਾ ਦੇਹਾਂਤ ਹੋ ਚੁੱਕਾ ਸੀ ਅਤੇ ਮਿਸਲਾਂ ਨੂੰ ਸੰਗਠਿਤ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਰਾਜ ਕਾਇਮ ਕਰ ਲਿਆ ਸੀ। ਪਿਤਾ ਭਾਈ ਸੂਰਤ ਸਿੰਘ ਦੀ ਮੌਤ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਵੱਲੋਂ ਸ੍ਰੀ ਦਰਬਾਰ ਸਾਹਿਬ ਦੀ ਸਾਂਭ-ਸੰਭਾਲ, ਮੀਨਾਕਾਰੀ ਅਤੇ ਸੋਨੇ ਦੇ ਪੱਤਰੇ ਚੜ੍ਹਾਉਣ ਦੀ ਜ਼ਿੰਮੇਵਾਰੀ ਵੀ ਭਾਈ ਸੰਤ ਸਿੰਘ ਨੂੰ ਸੌਂਪੀ ਗਈ। ਵਿਚ ਵਿਚਾਲੇ ਇਹ ਲਾਹੌਰ ਦਰਬਾਰ ਮਹਾਰਾਜੇ ਦੇ ਦਰਬਾਰ ਵਿਚ ਵੀ ਜਾਂਦੇ ਪਰ ਛੋਟੇ ਭਾਈ ਗੁਰਦਾਸ ਸਿੰਘ ਦੇ ਦੇਹਾਂਤ ਤੋਂ ਬਾਅਦ ਆਪ ਨੇ ਲਾਹੌਰ ਦਰਬਾਰ ਵਿਚ ਜਾਣਾ ਛੱਡ ਦਿੱਤਾ ਅਤੇ ਦਰਬਾਰੀ ਜ਼ਿੰਮੇਵਾਰੀਆਂ ਆਪਣੇ ਪੁੱਤਰ ਭਾਈ ਗੁਰਮੁਖ ਸਿੰਘ ਉੱਤੇ ਪਾ ਦਿੱਤੀਆਂ। ਭਾਈ ਸੰਤ ਸਿੰਘ ਨੇ ਆਪਣੀ ਸਾਰੀ ਉਮਰ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਵਿਚ ਲਗਾ ਦਿੱਤੀ। ਆਪ ਇਕ ਚੰਗੇ ਲੇਖਕ ਵੀ ਸਨ।

ਭਾਈ ਸੰਤ ਸਿੰਘ ਦੇ ਨਾਲ ਦੂਜੀ ਮਹੱਤਵਪੂਰਨ ਘਟਨਾ ਭਾਈ ਸੰਤੋਖ ਸਿੰਘ ਕਰਤਾ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਨਾਲ ਮੇਲ ਹੈ। ਬੁਰਜ ਗਿਆਨੀਆਂ ਨਾਲ ਭਾਈ ਸੰਤੋਖ ਸਿੰਘ ਦਾ ਨਾਂ ਇਸ ਲਈ ਜੁੜ ਗਿਆ ਕਿਉਂਕਿ ਉਸ ਨੇ ਪੰਦਰ੍ਹਾਂ ਵਰ੍ਹੇ ਏਥੇ ਰਹਿ ਕੇ ਭਾਈ ਸੰਤ ਸਿੰਘ ਕੋਲੋਂ ਵਿੱਦਿਆ ਹਾਸਲ ਕੀਤੀ। ਭਾਈ ਸੰਤੋਖ ਸਿੰਘ ਦਾ ਜਨਮ ਪਿੰਡ ਨੂਰਦੀ (ਅੱਜਕਲ੍ਹ ਜ਼ਿਲ੍ਹਾ ਤਰਨ ਤਾਰਨ) ਵਿਚ ਭਾਈ ਦੇਵਾ ਸਿੰਘ ਅਤੇ ਮਾਤਾ ਰਜ਼ਾਦੀ ਜਾਂ ਰਾਜਦੇਵੀ ਦੇ ਘਰ ੧੭੮੮ ਈ. ਵਿਚ ਹੋਇਆ। ਭਾਈ ਦੇਵਾ ਸਿੰਘ ਆਪ ਵੀ ਵਿਦਵਾਨ ਅਤੇ

ਗੁਰਬਾਣੀ ਦੇ ਚੰਗੇ ਗਿਆਤਾ ਸਨ, ਪਰ ਉਨ੍ਹਾਂ ਦੀ ਦਿਲੀ ਚਾਹ ਸੀ ਕਿ ਉਨ੍ਹਾਂ ਦਾ ਪੁੱਤਰ ਭਾਈ ਸੰਤ ਸਿੰਘ ਜਿਹੇ ਉਸਤਾਦ ਕੋਲੋਂ ਵਿੱਦਿਆ ਹਾਸਲ ਕਰ ਕੇ ਵਿਦਵਾਨ ਬਣੇ। ਇਸ ਲਈ ਉਨ੍ਹਾਂ ਨੇ ਅਗਲੇਰੀ ਤੇ ਉਚੇਰੀ ਸਿੱਖਿਆ ਲਈ ਸੰਤੋਖ ਸਿੰਘ ਨੂੰ ਭਾਈ ਸੰਤ ਸਿੰਘ ਦੇ ਸਪੁਰਦ ਕਰ ਦਿੱਤਾ, ਜਿੱਥੇ ਉਸ ਨੇ ਭਾਸ਼ਾਵਾਂ ਤੋਂ ਬਿਨਾਂ ਕਾਵਿ ਸ਼ਾਸਤਰ, ਵੇਦਾਂਤ ਅਤੇ ਗੁਰਬਾਣੀ ਦਾ ਗੰਭੀਰ ਅਧਿਐਨ ਕੀਤਾ। ਮਗਰੋਂ ਭਾਈ ਸੰਤੋਖ ਸਿੰਘ ਜਿਸ ਦਰਜੇ ਦੇ ਉੱਤਮ ਕਵੀ ਅਤੇ ਇਤਿਹਾਸਕਾਰ ਬਣੇ, ਉਹ ਸਰਬ ਵਿਖਿਆਤ ਹੈ। ਅੱਜ ਗੁਰਦੁਆਰਾ ਸਾਹਿਬਾਨ ਅਤੇ ਤਖ਼ਤ ਸਾਹਿਬਾਨ ਉੱਪਰ ਜੇਕਰ ਕਿਸੇ ਗ੍ਰੰਥ ਵਿੱਚੋਂ ਇਤਿਹਾਸ ਦੀ ਕਥਾ ਕੀਤੀ ਜਾਂਦੀ ਹੈ ਤਾਂ ਉਹ ਭਾਈ ਸੰਤੋਖ ਸਿੰਘ ਰਚਿਤ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਹੀ ਹੈ। ਬੁੰਗਾ ਗਿਆਨੀਆਂ ਦਾ ਭਾਈ ਸੰਤੋਖ ਸਿੰਘ ਨੂੰ ਵਿਦਵਾਨ ਅਤੇ ਉੱਚ ਕੋਟੀ ਦੇ ਕਵੀ ਬਣਾਉਣ ਵਿਚ ਅਹਿਮ ਯੋਗਦਾਨ ਹੈ।

ਉੱਪਰ ਸੰਕੇਤ ਹੋ ਚੁੱਕਾ ਹੈ ਕਿ ਭਾਈ ਸੰਤ ਸਿੰਘ ਦੇ ਦੋ ਪੁੱਤਰਾਂ ਵਿੱਚੋਂ ਇਕ ਭਾਈ ਗੁਰਮੁਖ ਸਿੰਘ ਸੀ। ਏਹੋ ਗੁਰਮੁਖ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਸ਼ਾਹੀ ਗ੍ਰੰਥੀ ਸੀ। ਲਾਹੌਰ ਦਰਬਾਰ ਦੀਆਂ ਸਰਗਰਮੀਆਂ ਵਿਚ ਇਸ ਦਾ ਬਹੁਤਾ ਜ਼ਿਕਰ ਨਹੀਂ ਮਿਲਦਾ ਪਰ ਸ਼ਾਹ ਮੁਹੰਮਦ ਦੇ 'ਜੰਗਨਾਮੇ' ਵਿਚ ਇਸ ਦਾ ਇਕ ਹਵਾਲਾ ਜ਼ਰੂਰ ਹੈ। ਜਦ ਸੰਧਾਵਾਲੀਏ ਸਰਦਾਰ ਮਹਾਰਾਜਾ ਸ਼ੇਰ ਸਿੰਘ ਅਤੇ ਕੁੰਵਰ ਪ੍ਰਤਾਪ ਸਿੰਘ ਨੂੰ ਮਾਰ ਕੇ ਕਿਲ੍ਹੇ ਵੱਲ ਆ ਰਹੇ ਸਨ ਤਾਂ ਰਸਤੇ ਵਿਚ ਉਨ੍ਹਾਂ ਨੂੰ ਧਿਆਨ ਸਿੰਘ ਡੋਗਰਾ ਟੱਕਰ ਗਿਆ। ਸੰਧਾਵਾਲੀਏ ਸਰਦਾਰਾਂ ਨੇ ਉਸ ਨੂੰ ਵੀ ਆਪਣੇ ਨਾਲ ਤੋਰ ਲਿਆ। ਜਦ ਸਾਰੇ ਕਿਲ੍ਹੇ ਵਿਚ ਪਹੁੰਚੇ ਤਾਂ ਮਹਾਰਾਜਾ ਸ਼ੇਰ ਸਿੰਘ ਅਤੇ ਪ੍ਰਤਾਪ ਸਿੰਘ ਦੇ ਕਤਲ ਦੀ ਖ਼ਬਰ ਉੱਥੇ ਵੀ ਪਹੁੰਚ ਚੁੱਕੀ ਸੀ, ਜਿਸ ਕਰਕੇ ਸ਼ਾਹੀ ਪਰਵਾਰ ਅਤੇ ਹੋਰ ਦਰਬਾਰੀ ਸਦਮੇ ਵਿਚ ਸਨ। ਲਾਹੌਰ ਦਰਬਾਰ ਵਿਚ ਸਾਜ਼ਿਸ਼ਾਂ ਦੇ ਮੁੱਖ ਘਾੜੇ ਧਿਆਨ ਸਿੰਘ ਡੋਗਰੇ ਨੂੰ ਸੰਧਾਵਾਲੀਏ ਸਰਦਾਰਾਂ ਦੇ ਨਾਲ ਵੇਖ ਕੇ ਕ੍ਰੋਧਿਤ ਗਿਆਨੀ ਗੁਰਮੁਖ ਸਿੰਘ ਨੇ ਉਨ੍ਹਾਂ ਨੂੰ ਕਿਹਾ :

*ਗੁਰਮੁਖ ਸਿੰਘ ਗਿਆਨੀ ਨੇ ਮੱਤ ਦਿੱਤੀ*
*ਤੁਸਾਂ ਇਹ ਕਿਉਂ ਜੀਂਵਦਾ ਛੱਡਿਆ ਜੇ ॥੨੫॥*

ਭਾਈ ਗੁਰਮੁਖ ਸਿੰਘ ਦੀ ਸੰਧਾਵਾਲੀਏ ਸਰਦਾਰਾਂ ਨੂੰ ਦਿੱਤੀ ਇਹ ਸਲਾਹ, ਉਸ ਨੂੰ ਆਪ ਨੂੰ ਵੀ ਬਹੁਤ ਮਹਿੰਗੀ ਪਈ ਕਿਉਂਕਿ ਸੰਧਾਵਾਲੀਏ ਸਰਦਾਰਾਂ ਨੂੰ ਜਦ ਹੀਰਾ ਸਿੰਘ ਦੇ ਫ਼ੌਜੀਆਂ ਨੇ ਕਤਲ ਕੀਤਾ, ਉਨ੍ਹਾਂ ਨਾਲ ਭਾਈ ਗੁਰਮੁਖ ਸਿੰਘ ਵੀ ਸੀ। ਭਾਈ ਗੁਰਮੁਖ ਸਿੰਘ ਦੀ ਸਰਦਾਰ ਹਰੀ ਸਿੰਘ ਬਾਰੇ ਲਿਖੀ ਇਕ ਸੀਹਰਫ਼ੀ ਵੀ ਮਿਲਦੀ ਹੈ ਜਿਸ ਵਿਚ ਉਸ ਦਾ ਸ਼ਹੀਦੀ ਬਿਰਤਾਂਤ ਹੈ। ਇਹ ਸੀਹਰਫ਼ੀ ਮਿਤੀਬੱਧ ਹੋਣ ਕਰਕੇ ਸਰਦਾਰ ਨਲਵੇ ਦੀ ਸ਼ਹੀਦੀ ਬਾਰੇ ਪਹਿਲ ਹੱਥੀ ਸੂਚਨਾ ਦੇਂਦੀ ਹੈ।

ਬੁਰਜ ਗਿਆਨੀਆਂ ਦੀ ਸਾਹਿਤਕ ਵਿਰਾਸਤ ਵਿਚ ਅਗਲਾ ਨਾਂ ਹਰਿੰਦਰ ਸਿੰਘ ਰੂਪ

ਦਾ ਹੈ ਜਿਨ੍ਹਾਂ ਦਾ ਜਨਮ ਅਗਸਤ ੧੯੦੭ ਵਿਚ ਅਤੇ ਦੇਹਾਂਤ ੨੫ ਜਨਵਰੀ, ੧੯੫੪ ਈ. ਨੂੰ ਹੋਇਆ। ਹਰਿੰਦਰ ਸਿੰਘ ਰੂਪ ਦੀ ਵਧੇਰੇ ਪ੍ਰਸਿੱਧੀ ਇਕ ਵਾਰਕਾਰ ਵਜੋਂ ਹੈ। 'ਪੰਜਾਬ ਦੀਆਂ ਵਾਰਾਂ' ਉਸ ਦਾ ਪਹਿਲਾ ਵਾਰ ਸੰਗ੍ਰਹਿ ਹੈ ਜਿਸ ਵਿਚ ਅੱਠ ਵਾਰਾਂ ਹਨ। ਇਹ ਸਾਰੀਆਂ ਪਿੱਛੋਂ ਜਾ ਕੇ ੧੯੫੧ ਈ. ਵਿਚ ਛਪੀ ਉਨ੍ਹਾਂ ਦੀ ਇਕ ਹੋਰ ਪੁਸਤਕ 'ਲੋਕ ਵਾਰਾਂ' ਵਿਚ ਸ਼ਾਮਲ ਕਰ ਲਈਆਂ ਗਈਆਂ ਅਤੇ ਇਨ੍ਹਾਂ ਵਾਰਾਂ ਦੀ ਕੁੱਲ ਗਿਣਤੀ ਅਠਾਰ੍ਹਾਂ ਹੋ ਗਈ। ਰੂਪ ਦਾ ਦੂਜਾ ਵਾਰ ਸੰਗ੍ਰਹਿ 'ਮਨੁੱਖ ਦੀ ਵਾਰ' (੧੯੫੨ ਈ.) ਹੈ। ਤੀਸਰੀ ਵਾਰ 'ਹਿਮਾਲਾ ਦੀ ਵਾਰ' ਹੈ ਜੋ ੧੯੫੪ ਈ. ਵਿਚ ਪਹਿਲੀ ਵਾਰ ਛਪੀ। ਹਰਿੰਦਰ ਸਿੰਘ ਰੂਪ ਇਕ ਪ੍ਰਸਿੱਧ ਕਵੀ ਸੀ ਜਿਸ ਦੀਆਂ ਕਵਿਤਾਵਾਂ ਦੇ ਤਿੰਨ ਸੰਗ੍ਰਹਿ, 'ਨਵੇਂ ਪੰਧ' (੧੯੩੯ ਈ.), 'ਡੂੰਘੇ ਵਹਿਣ' (੧੯੪੧ ਈ.) ਅਤੇ 'ਰੂਪ ਰੀਝਾਂ' (੧੯੪੮ ਈ.) ਹਨ। ਕਵੀ ਵਜੋਂ ਰੂਪ ਕਿਸੇ ਵਾਦ ਵਿਚ ਨਹੀਂ ਬੱਝਾ, ਸਗੋਂ ਮਨੁੱਖਵਾਦੀ ਦ੍ਰਿਸ਼ਟੀਕੋਣ ਅਪਣਾਅ ਕੇ ਪੰਜਾਬ ਵਿਚ ਉਸ ਦੇ ਸਮਕਾਲ ਵਿਚ ਚੱਲੀਆਂ ਸਾਰੀਆਂ ਲਹਿਰਾਂ ਨਾਲ ਹਮਸਫ਼ਰ ਹੋ ਕੇ ਤੁਰਿਆ। ਕਵਿਤਾ ਤੋਂ ਬਿਨਾਂ ਹਰਿੰਦਰ ਸਿੰਘ ਰੂਪ ਦੀਆਂ ਵਾਰਤਕ ਰਚਨਾਵਾਂ ਵੀ ਹਨ ਜਿਵੇਂ 'ਚੁੰਝਾਂ ਪਹੁੰਚੇ', 'ਸਿੱਖ ਤੇ ਸਿੱਖੀ', 'ਰੂਪ ਰੰਗ' ਅਤੇ 'ਰੂਪ ਰੀਝਾਂ' ਆਦਿ। ਉਸ ਦੀ ਇਕ ਖੋਜ ਪੁਸਤਕ 'ਭਾਈ ਗੁਰਦਾਸ; ਪੰਜਾਬੀ ਰਚਨਾ' (੧੯੫੧ ਈ.) ਦੀ ਸੂਚਨਾ ਵੀ ਹੈ।

ਗੁਰਮਤਿ ਤੇ ਸਿੱਖ ਇਤਿਹਾਸ, ਪੰਜਾਬੀਅਤ ਅਤੇ ਬਾਅਦ ਵਿਚ ਸਮੁੱਚੀ ਲੋਕਾਈ ਨਾਲ ਪ੍ਰੇਮ ਰੂਪ ਦੀਆਂ ਕਵਿਤਾਵਾਂ ਦੇ ਵਿਸ਼ੇਸ਼ ਪੱਖ ਹਨ। ਆਧੁਨਿਕ ਯੁੱਗ ਵਿਚ ਉਸ ਨੂੰ ਸਭ ਤੋਂ ਵੱਧ ਵਾਰਾਂ ਦੇ ਰਚਨਹਾਰ ਦਾ ਰੁਤਬਾ ਵੀ ਦਿੱਤਾ ਗਿਆ ਹੈ। ਰੂਪ ਵਾਰ ਦੀ ਤਕਨੀਕ ਦਾ ਵੀ ਉਸਤਾਦ ਹੈ। ਉਸ ਦੀ ਹਰ ਕਵਿਤਾ ਵਿਚ ਕੋਈ ਨਾ ਕੋਈ ਦਾਰਸ਼ਨਿਕ ਵਿਚਾਰ ਵੀ ਹੁੰਦਾ ਹੈ। ਉਨ੍ਹਾਂ ਦੀਆਂ ਵਾਰਤਕ ਰਚਨਾਵਾਂ ਵੀ ਘੱਟ ਮਹੱਤਵਪੂਰਨ ਨਹੀਂ ਸਗੋਂ ਉਸ ਨੇ ਆਪਣੀ ਨਿਬੰਧ ਕਲਾ ਵਿਚ ਸੂਖਮ ਹਾਸਰਸ ਅਤੇ ਬੌਧਿਕ ਵਿਅੰਗ ਨੂੰ ਸ਼ਾਮਲ ਕਰ ਕੇ ਇਸ ਵਿਚ ਇਕ ਨਵੀਂ ਸੰਭਾਵਨਾ ਨੂੰ ਉਜਾਗਰ ਕੀਤਾ ਹੈ। ਉਨ੍ਹਾਂ ਦੀ ਵਾਰਤਕ ਵਿਚ ਇਕ ਹੋਰ ਵਿਸ਼ੇਸ਼ ਚੀਜ਼ ਇਹ ਵੇਖਣ ਨੂੰ ਵੀ ਮਿਲਦੀ ਹੈ ਕਿ ਉਸ ਨੇ ਬੜੇ ਨਿਗੂਣੇ ਸਮਝੇ ਜਾਂਦੇ ਵਿਸ਼ਿਆਂ ਬਾਰੇ ਵੀ ਨਿਬੰਧ ਲਿਖੇ ਹਨ ਜਿਵੇਂ— ਕਾਂ, ਬਾਂਦਰ, ਨਿਉਲੇ ਅਤੇ ਕਿਰਲੀ ਤੋਂ ਲੈ ਕੇ ਰਸਗੁੱਲੇ ਅਤੇ ਲੂਣ ਦੀਆਂ ਸੇਵੀਆਂ ਆਦਿ। ਇਨ੍ਹਾਂ ਨਿਬੰਧਾਂ ਵਿਚ ਪ੍ਰਮਾਣਿਕ ਜਾਣਕਾਰੀ ਤੋਂ ਛੁੱਟ ਵਿਅੰਗਮਈ ਢੰਗ ਨਾਲ ਵਰਤਮਾਨ ਵਰਤਾਰੇ, ਜੀਵਨ-ਜਾਚ ਅਤੇ ਆਚਰਣ ਉੱਪਰ ਵੀ ਟੀਕਾ-ਟਿੱਪਣੀ ਕੀਤੀ ਗਈ ਹੈ।

ਇੰਜ ਅਸੀਂ ਵੇਖਦੇ ਹਾਂ ਕਿ ਮੱਧਕਾਲੀ ਬੁੰਗਿਆਂ ਦੀ ਪਰੰਪਰਾ ਵਿਚ ਇਨ੍ਹਾਂ ਦੇ ਜੋ ਨਿਸ਼ਾਨੇ ਮਿੱਥੇ ਗਏ ਸਨ, ਬੁੰਗਾ ਗਿਆਨੀਆਂ ਵੀ ਉਨ੍ਹਾਂ ਦੀ ਭਲੀ-ਭਾਂਤ ਪੂਰਤੀ ਕਰਦਾ ਹੈ। ਪੰਜਾਬੀ ਭਾਸ਼ਾ ਅਤੇ ਸਾਹਿਤ ਦਾ ਇਤਿਹਾਸ ਬੁੰਗਿਆਂ ਦੀ ਦੇਣ ਚਿਤਾਰੇ ਬਿਨਾਂ ਅਧੂਰਾ ਹੀ ਰਹੇਗਾ। ■

੩ ਸਤੰਬਰ, ੧੯੧੫ ਈ. ਦੇ ੧੨ ਸ਼ਹੀਦਾਂ ਨੂੰ ਸਮਰਪਿਤ

# ਅਜ਼ਾਦੀ ਦੇ ਸੰਘਰਸ਼ ੨੩ ਨੰ. ਰਸਾਲੇ ਦੇ ਫੌਜੀ ਸ਼ਹੀਦਾਂ ਦੀ ਗਾਥਾ

*-ਸ. ਕੰਵਲਬੀਰ ਸਿੰਘ**

ਭਾਰਤ ਦੀ ਅਜ਼ਾਦੀ ਦੀ ਲੜਾਈ ਵਿਚ ਗ਼ਦਰ ਲਹਿਰ ਦੇ ਸੰਗਰਾਮ ਵਿਚ ਫੌਜੀਆਂ ਦੀ ਭੂਮਿਕਾ ਬਹੁਤ ਮਹੱਤਵਪੂਰਨ ਰਹੀ ਹੈ। ਜਿਹੜੇ ਫੌਜੀ ਇਸ ਲਹਿਰ ਵਿਚ ਸ਼ਾਮਲ ਹੋਏ ਉਨ੍ਹਾਂ ਵਿੱਚੋਂ ਸੈਂਕੜੇ ਕੋਰਟ ਮਾਰਸ਼ਲ ਕਰ ਕੇ ਗੋਲੀ ਨਾਲ ਉਡਾਏ ਗਏ ਅਤੇ ੭੦ ਨੂੰ ਫਾਂਸੀ ਦਿੱਤੀ ਗਈ, ੧੯੦ ਤੋਂ ਵੱਧ ਫੌਜੀਆਂ ਨੂੰ ਉਮਰ ਕੈਦ, ਜਲਾਵਤਨੀ ਤੇ ਜਾਇਦਾਦ ਜਬਤੀ ਦੀ ਸਜ਼ਾ ਦਿੱਤੀ ਗਈ। ਕਈਆਂ ਨੂੰ ਫੌਜ ਵਿੱਚੋਂ ਕੱਢ ਦਿੱਤਾ ਗਿਆ। ਇਸ ਲੇਖ ਵਿਚ ਅਸੀਂ ਮੀਆਂ ਮੀਰ ਛਾਉਣੀ ਲਾਹੌਰ ਵਿਚ ੨੩ ਨੰ. ਰਸਾਲੇ ਦੇ ਬਹਾਦਰ ਫੌਜੀ ਯੋਧਿਆਂ ਦੀ ਵੀਰ ਗਾਥਾ (ਜਿਨ੍ਹਾਂ 'ਚੋਂ ੧੨ ਸੂਰਬੀਰਾਂ ਨੂੰ ਅੰਗਰੇਜ਼ ਸਰਕਾਰ ਨੇ ੩ ਸਤੰਬਰ, ੧੯੧੫ ਈ. ਨੂੰ ਅੰਬਾਲਾ ਦੀ ਜੇਲ ਵਿਚ ਫਾਂਸੀ ਦਿੱਤੀ ਸੀ, ਨੂੰ ਸੰਖੇਪ ਵਿਚ ਬਿਆਨ ਕਰਨ ਜਾ ਰਹੇ ਹਾਂ।

੧੯੧੨-੧੩ ਈ. ਵਿਚ ਵਿਦੇਸ਼ਾਂ ਵਿਚ ਰਹਿੰਦੇ ਭਾਰਤੀਆਂ ਜਿਨ੍ਹਾਂ ਵਿਚ ਬਹੁਗਿਣਤੀ ਪੰਜਾਬੀਆਂ ਦੀ ਸੀ, ਉਨ੍ਹਾਂ ਨੇ ਭਾਰਤ ਦੀ ਅਜ਼ਾਦੀ ਲਈ ਗ਼ਦਰ ਪਾਰਟੀ ਦੀ ਸਥਾਪਨਾ ਕੀਤੀ। ਪਾਰਟੀ ਦਾ ਮੁੱਖ ਉਦੇਸ਼ ਭਾਰਤ ਦੀ ਮੁਕੰਮਲ ਅਜ਼ਾਦੀ ਅਤੇ ਗ਼ੈਰ-ਫਿਰਕੂ ਰਾਜ ਦੀ ਸਥਾਪਨਾ ਕਰਨਾ ਸੀ। ਜਿਸ ਦੀ ਪ੍ਰਾਪਤੀ ਲਈ ਭਾਰਤ ਦੇ ਆਮ ਲੋਕਾਂ ਅਤੇ ਫੌਜੀਆਂ ਦੀ ਮਦਦ ਨਾਲ ਹਥਿਆਰਬੰਦ ਸੰਘਰਸ਼ ਕਰਨ ਦੀ ਲੋੜ ਸੀ। ਜੁਲਾਈ, ੧੯੧੪ ਈ. ਵਿਚ ਪਹਿਲਾ ਵਿਸ਼ਵ ਯੁੱਧ ਛਿੜ ਗਿਆ, ਜਿਸ ਵਿਚ ਅੰਗਰੇਜ਼ ਬੁਰੀ ਤਰ੍ਹਾਂ ਫਸ ਗਏ। ਗ਼ਦਰੀ ਆਗੂਆਂ ਨੇ ਅੰਗਰੇਜ਼ਾਂ ਨੂੰ ਭਾਰਤ 'ਚੋਂ ਕੱਢਣ ਲਈ ਇਹ ਮੌਕਾ ਢੁਕਵਾਂ ਜਾਣਿਆ। ਪਾਰਟੀ ਨੇ ੫ ਅਗਸਤ, ੧੯੧੪ ਈ. ਨੂੰ ਐਲਾਨ-ਏ-ਜੰਗ ਕਰ ਦਿੱਤਾ। ਸੈਂਕੜੇ ਗ਼ਦਰੀ ਵੱਖ-ਵੱਖ ਜਹਾਜ਼ਾਂ ਰਾਹੀਂ ਭਾਰਤ ਵੱਲ ਚੱਲ ਪਏ। ਇਸੇ ਸਮੇਂ ਦੌਰਾਨ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਹੇਠ ਕਾਮਾਗਾਟਾਮਾਰੂ ਨਾਮੀ ਜਹਾਜ਼ ਰਾਹੀਂ ਕਨੇਡਾ ਪਹੁੰਚਣ ਵਾਲੇ ਭਾਰਤੀ ਮੁਸਾਫਿਰਾਂ ਨਾਲ ਜੋ ਸਲੂਕ ਵੈਨਕੂਵਰ 'ਚ ਹੋਇਆ ਅਤੇ ੨੯ ਸਤੰਬਰ, ੧੯੧੪ ਈ. ਨੂੰ ਜਹਾਜ਼ ਦੇ ਕਲਕੱਤੇ ਵਾਪਸ ਬਜਬਜ ਘਾਟ ਪੁੱਜਣ 'ਤੇ ਅੰਗਰੇਜ਼ ਸਰਕਾਰ ਨੇ ਗੋਲੀਆਂ ਚਲਾ ਕੇ ੧੯ ਮੁਸਾਫਿਰ ਮਾਰ ਦਿੱਤੇ , ੯੬ ਗ੍ਰਿਫਤਾਰ ਕਰ ਲਏ; ਇਸ ਘਟਨਾ ਨੇ ਬਲਦੀ 'ਤੇ ਤੇਲ ਦਾ ਕੰਮ ਕੀਤਾ। ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਏਜੰਸੀਆਂ ਰਾਹੀਂ ਗ਼ਦਰੀਆਂ ਦੀਆਂ ਸਰਗਰਮੀਆਂ ਦਾ ਪਤਾ ਲੱਗ ਚੁੱਕਾ ਸੀ। ਇਸ ਲਈ ਬਾਹਰੋਂ ਆ ਰਹੇ

*ਪਿੰਡ ਚੌਧਰੀ ਵਾਲਾ, ਨੌਸ਼ਹਿਰਾ ਪੰਨੂਆਂ, ਤਰਨ ਤਾਰਨ ਮੋ. +੯੧੯੮੭੬੬੯੮੦੬੮

ਗ਼ਦਰੀਆਂ ਨੂੰ ਫੜਨ ਲਈ ਅੰਗਰੇਜ਼ ਸਰਕਾਰ ਨੇ 'ਇਗਰਨੈਸ ਆਰਡੀਨੈਂਸ' ਜਾਰੀ ਕਰਾ ਦਿੱਤਾ। ਗ਼ਦਰ ਪਾਰਟੀ ਦੇ ਮੈਂਬਰ ਵੱਖ-ਵੱਖ ਸਮੁੰਦਰੀ ਜਹਾਜ਼ਾਂ ਰਾਹੀਂ ਭਾਰਤ ਪੁੱਜਣੇ ਸ਼ੁਰੂ ਹੋਏ। ਜਿਨ੍ਹਾਂ ਵਿਚ ਪ੍ਰਮੁੱਖ— ਬਾਬਾ ਸੋਹਣ ਸਿੰਘ ਭਕਨਾ, ਬਾਬਾ ਜਵਾਲਾ ਸਿੰਘ ਠੱਠੀਆਂ, ਸਰਦਾਰ ਕਰਤਾਰ ਸਿੰਘ ਸਰਾਭਾ, ਬਾਬਾ ਵਸਾਖਾ ਸਿੰਘ ਦਦੇਹਰ, ਬਾਬਾ ਕੇਸਰ ਸਿੰਘ ਠੱਠਗੜ, ਕੇਹਰ ਸਿੰਘ ਮਰਹਾਣਾ, ਬਾਬਾ ਨਿਧਾਨ ਸਿੰਘ ਚੁੱਘਾ, ਬਾਬਾ ਗੁੱਜਰ ਸਿੰਘ, ਬਾਬਾ ਜਿੰਦਰ ਸਿੰਘ ਚੌਧਰੀਵਾਲਾ ਆਦਿ ਸੈਂਕੜੇ ਇਨਕਲਾਬੀ ਸ਼ਾਮਲ ਸਨ। ਬਾਹਰੋਂ ਆਏ ਬਹੁਤ ਸਾਰੇ ਇਨਕਲਾਬੀਆਂ ਨੂੰ ਜਹਾਜ਼ਾਂ ਤੋਂ ਉੱਤਰਦਿਆਂ ਹੀ ਗ੍ਰਿਫਤਾਰ ਕਰ ਕੇ ਜੇਲ੍ਹਾਂ ਜਾਂ ਪਿੰਡਾਂ ਵਿਚ ਨਜ਼ਰਬੰਦ ਕਰ ਦਿੱਤਾ। ਬਾਕੀ ਬਚੇ ਗ਼ਦਰੀ ਯੋਧਿਆਂ ਨੇ ਲਹਿਰ ਨੂੰ ਜਥੇਬੰਦ ਕਰ ਕੇ ਵੱਖ-ਵੱਖ ਥਾਂਵਾਂ 'ਤੇ ਗ਼ਦਰ ਅੱਡੇ ਸਥਾਪਿਤ ਕੀਤੇ। ਪੰਜਾਬ ਦੇ ਮਾਝਾ ਖੇਤਰ ਵਿਚ ਦਦੇਹਰ ਸਾਹਿਬ, ਝਾੜ ਸਾਹਿਬ, ਸਰਹਾਲੀ, ਸੁਰਸਿੰਘ ਪ੍ਰਮੁੱਖ ਗ਼ਦਰੀ ਅੱਡੇ ਸਨ।

ਇਸ ਸਮੇਂ ਦੌਰਾਨ ਲਾਹੌਰ ਦੀ ਮੀਆਂ ਮੀਰ ਛਾਉਣੀ ਵਿਚਲੀ ਰੈਜ਼ੀਮੈਂਟ ਦੇ ੨੩ਵੇਂ ਰਸਾਲੇ ਦੇ ਫੌਜੀਆਂ ਦਾ ਸੰਪਰਕ ਗ਼ਦਰ ਪਾਰਟੀ ਨਾਲ ਬਣ ਗਿਆ। ੨੩ਵੇਂ ਰਸਾਲੇ ਵਿਚ ਬਹੁ ਗਿਣਤੀ ਮਾਝੇ ਦੇ ਫੌਜੀ ਸਵਾਰਾਂ ਦੀ ਸੀ। ਨਵੰਬਰ ੧੯੧੪ ਈ. ਦੇ ਸ਼ੁਰੂ ਵਿਚ ਇਸ ਰਸਾਲੇ ਦਾ ਸਵਾਰ ਸੁੱਚਾ ਸਿੰਘ ਚੋਹਲਾ ਸਾਹਿਬ ਕੁਝ ਦਿਨ ਦੀ ਛੁੱਟੀ ਕੱਟ ਕੇ ਵਾਪਸ ਗਿਆ ਤਾਂ ਉਸ ਨੇ ਸਾਥੀਆਂ ਲਾਂਸ ਦਫੇਦਾਰ ਲਛਮਣ ਸਿੰਘ ਚੂਸਲੇਵੜ (ਟਰੂਪ-੭), ਸਵਾਰ ਮਹਰਾਜ ਸਿੰਘ ਕਸੇਲ, ਇੰਦਰ ਸਿੰਘ ਅਤੇ ਸੁਰੈਣ ਸਿੰਘ ਨੂੰ ਦੱਸਿਆ ਕਿ ਅਮਰੀਕਾ ਤੋਂ ਵਾਪਸ ਆਏ ਗ਼ਦਰੀ ਦੇਸ਼-ਭਗਤ ਬਾਬਾ ਵਿਸਾਖਾ ਸਿੰਘ ਦਦੇਹਰ ਸਾਹਿਬ ਤੇ ਸੁੰਦਰ ਸਿੰਘ ਚੋਹਲਾ ਸਾਹਿਬ ਉਸ ਨੂੰ ਮਿਲੇ ਸਨ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਗ਼ਦਰੀ ਇਨਕਲਾਬੀਆਂ ਦੀਆਂ ਗ਼ਦਰੀ ਯੋਜਨਾਵਾਂ ਦੱਸਦੇ ਹੋਏ ਕਿਹਾ ਹੈ ਕਿ ਉਨ੍ਹਾਂ ਦੀ ਇੱਕ ਯੋਜਨਾ ਹੈ ਕਿ ਸਭ ਤੋਂ ਪਹਿਲਾਂ ਲਾਹੌਰ ਕਿਲ੍ਹੇ 'ਤੇ ਕਬਜ਼ਾ ਕੀਤਾ ਜਾਵੇ। ਇਸ ਮਿਸ਼ਨ ਵਿਚ ਸੈਂਕੜੇ ਗ਼ਦਰੀ ੧੫ ਨਵੰਬਰ ਨੂੰ ਲਾਹੌਰ ਰੱਖ ਵਿਚ ਇਕੱਠੇ ਹੋਣਗੇ। ਇਸ ਕੰਮ ਲਈ ਉਹ ਸਿੱਖ ਰੈਜ਼ੀਮੈਂਟ ਦੀ ਮਦਦ ਚਾਹੁੰਦੇ ਹਨ। ਇਹ ਸੁਣ ਕੇ ਲਾਂਸ ਦਫੇਦਾਰ ਲ਼ਛਮਣ ਸਿੰਘ ਚੂਸਲੇਵੜ ਤੇ ਸਾਥੀ ਸਹਿਮਤ ਹੋ ਗਏ। ਉਸੇ ਸ਼ਾਮ ਲਛਮਣ ਸਿੰਘ ਨੇ ਆਪਣੇ ਕੁਆਟਰ 'ਤੇ ਸਾਥੀਆਂ ਨਾਲ ਮੀਟਿੰਗ ਕਰ ਕੇ ਟਰੂਪ-੧ ਦੇ ਦਫੇਦਾਰ ਗੰਢਾ ਸਿੰਘ ਨਾਲ ਗੱਲ ਕਰਨ ਦਾ ਫੈਸਲਾ ਕੀਤਾ।

ਦੋ ਦਿਨ ਬਾਅਦ ਦੁਪਹਿਰੇ ੨:੩੦ ਵਜੇ ਛਾਉਣੀ ਕਬਰਸਤਾਨ 'ਚ ਦੇਸ਼-ਭਗਤ ਫੌਜੀਆਂ ਦੀ ਇਕੱਤਰਤਾ ਹੋਈ, ਜਿਸ ਵਿਚ ਟਰੂਪ-੧ ਦੇ ਲਾਂਸ ਦਫੇਦਾਰ ਗੰਢਾ ਸਿੰਘ, ਸਵਾਰ ਲਛਮਣ ਸਿੰਘ ਸ਼ਾਹਬਾਜਪੁਰ, ਨੰਦ ਸਿੰਘ ਬੁਰਜ ਰਾਏ ਕੇ, ਸ਼ਾਮਲ ਹੋਏ। ਫੈਸਲਾ ਹੋਇਆ ਕਿ ਗੰਢਾ ਸਿੰਘ; ਜੋ ਦੋ ਦਿਨ ਦੀ ਛੁੱਟੀ ਜਾ ਰਿਹਾ

ਹੈ, ਬਾਹਰੋਂ ਆਏ ਗ਼ਦਰੀਆਂ ਨਾਲ ਸੰਪਰਕ ਕਰ ਕੇ ਆਪਸੀ ਮਿਲਵਰਤਨ ਸੰਬੰਧੀ ਗੱਲਬਾਤ ਕਰ ਕੇ ਆਵੇਗਾ।

ਗੰਢਾ ਸਿੰਘ ਦਫੇਦਾਰ ਦੀ ਵਾਪਸੀ ਤੋਂ ਕੁਝ ਦਿਨਾਂ ਬਾਅਦ ਦੁਪਹਿਰ ਸਮੇਂ ਇੱਕ ਵਜੇ ਕਬਰਸਤਾਨ ਵਿਚ ਇਨ੍ਹਾਂ ਫੌਜੀਆਂ ਨੇ ਦੁਬਾਰਾ ਮੀਟਿੰਗ ਕੀਤੀ। ਜਿਸ ਵਿਚ ਕੇਸਰ ਸਿੰਘ ਅਤੇ ਇੰਦਰ ਸਿੰਘ ਸ਼ਾਹਬਾਜਪੁਰ ਵੀ ਸ਼ਾਮਲ ਹੋਏ। ਲਾਂਸ ਦਫੇਦਾਰ ਗੰਢਾ ਸਿੰਘ ਨੇ ਦੱਸਿਆ ਕਿ ਸਾਡੇ ਨਾਲ ਸੰਪਰਕ ਕਰਨ ਲਈ ਛੇਤੀ ਹੀ ਗ਼ਦਰ ਪਾਰਟੀ ਦਾ ਏਜੰਟ ਛਾਉਣੀ ਆਵੇਗਾ ਤੇ ਰਣਨੀਤੀ ਬਾਰੇ ਦੱਸੇਗਾ। ਦੋ ਦਿਨ ਬਾਅਦ ਸੁੱਚਾ ਸਿੰਘ ਚੋਹਲਾ ਸਾਹਿਬ ਦੁਬਾਰਾ ਛੁੱਟੀ 'ਤੇ ਗਿਆ ਤੇ ਖ਼ਬਰ ਲਿਆਇਆ ਕਿ ਲਾਹੌਰ 'ਤੇ ਹਮਲੇ ਦੀ ਤਾਰੀਕ ਹੁਣ ੧੫ ਦੀ ਥਾਂ ੧੭ ਨਵੰਬਰ ਕਰ ਦਿੱਤੀ ਗਈ ਹੈ। ਛੇਤੀ ਹੀ ਗ਼ਦਰੀ ਪਰੇਮ ਸਿੰਘ ਸੁਰਸਿੰਘ ਛਾਉਣੀ ਆਇਆ ਤੇ ਲਛਮਣ ਸਿੰਘ ਚੂਸਲੇਵੜ ਦੇ ਕੁਆਟਰ 'ਚ ਫੌਜੀਆਂ ਦੀ ਮੀਟਿੰਗ ਹੋਈ। ਪ੍ਰੇਮ ਸਿੰਘ ਨੇ ਦੱਸਿਆ ਕਿ ੨੩ ਨਵੰਬਰ ਦੀ ਰਾਤ ਬਾਹਰੋਂ ਆਏ ਬਹੁਤ ਸਾਰੇ ਗ਼ਦਰੀ ਝਾੜ ਸਾਹਿਬ ਨੇੜੇ ਸ਼ਾਹਬਾਜਪੁਰ ਇਕੱਠੇ ਹੋਣਗੇ ਅਤੇ ਦੋ ਪਾਰਟੀਆਂ ਬਣਾ ਕੇ ਲਾਹੌਰ ਤੇ ਤਰਨ ਤਾਰਨ ਹਮਲਾ ਕਰਨਗੇ। ਲਾਂਸ ਦਫੇਦਾਰ ਗੰਢਾ ਸਿੰਘ ਨੇ ਢੋਟੀਆਂ ਦੇ ਅਬਦੁੱਲਾ ਨਾਹਲਬੰਦ, ਬੁੱਧ ਸਿੰਘ, ਬਿਸ਼ਨ ਸਿੰਘ, ਨੱਥਾ ਸਿੰਘ, ਕੇਹਰ ਸਿੰਘ, ਪਿੰਡ ਰੂੜੀਵਾਲਾ ਦੇ ਭਾਗ ਸਿੰਘ, ਮੋਤਾ ਸਿੰਘ, ਤਾਰਾ ਸਿੰਘ ਤੇ ਦਫੇਦਾਰ ਵਧਾਵਾ ਸਿੰਘ ਆਦਿ ਨੂੰ ਵੀ ਗ਼ਦਰ ਸੰਬੰਧੀ ਸਹਿਮਤ ਕਰ ਲਿਆ।

੧੩-੧੪ ਨਵੰਬਰ ਨੂੰ ਪ੍ਰੇਮ ਸਿੰਘ ਦੂਜੀ ਵਾਰ ਦੋ ਸਾਥੀਆਂ ਨਾਲ ਲਾਹੌਰ ਛਾਉਣੀ ਆਇਆ ਅਤੇ ੨੩ ਨੰ. ਰਸਾਲੇ ਦੇ ਗ਼ਦਰੀ ਫੌਜੀਆਂ ਨੂੰ ਆਪਣੇ ਨਾਲ ਹੋਰ ਸਾਥੀਆਂ ਨੂੰ ਨਾਲ ਜੋੜਨ ਲਈ ਕਿਹਾ। ੨੩ ਨਵੰਬਰ ਨੂੰ ਦੁਪਹਿਰ ਵੇਲੇ ਸੁੱਚਾ ਸਿੰਘ ਚੋਹਲਾ ਸਾਹਿਬ ਪਿੰਡੋਂ ਛੁੱਟੀ ਕੱਟ ਕੇ ਵਾਪਸ ਛਾਉਣੀ ਆਇਆ ਤਾਂ ਉਸ ਨੇ ਦੱਸਿਆ ਕਿ ਝਾੜ ਸਾਹਿਬ ਵਿਖੇ ਇਕੱਠ ਹੋਣ 'ਤੇ ਹਮਲੇ ਦੀ ਮਿਤੀ ਬਦਲ ਕੇ ੨੭ ਨਵੰਬਰ ਹੋ ਗਈ ਹੈ। ੨੭ ਨਵੰਬਰ, ੧੯੧੪ ਈ. ਨੂੰ ਰਾਤ ੧੦:੦੦ ਵਜੇ ਲਾਂਸ ਦਫੇਦਾਰ ਗੰਢਾ ਸਿੰਘ ਦੇ ਕੁਆਟਰ ਵਿਖੇ ਇਨਕਲਾਬੀ ਫੌਜੀ ਇਕੱਠੇ ਹੋਏ ਅਤੇ ਝਾੜ ਸਾਹਿਬ ਨੂੰ ਜਾਣ ਦੀਆਂ ਤਿਆਰੀਆਂ ਕਰ ਰਹੇ ਸਨ। ਸ. ਗੰਢਾ ਸਿੰਘ ਛਾਉਣੀ ਖ਼ਜ਼ਾਨੇ ਦਾ ਕੈਸ਼ ੬੦੦ ਰੁਪਏ ਵੀ ਕੱਢ ਲਿਆਇਆ ਤੇ ਬੁੱਧ ਸਿੰਘ ਢੋਟੀਆਂ ਰਾਇਫਲ ਰੈਕ ਦੀਆਂ ਚਾਬੀਆਂ। ਅਚਾਨਕ ਮੂਲ ਸਿੰਘ ਗ੍ਰੰਥੀ ਨੇ ਆ ਕੇ ਫੌਜੀ ਸਵਾਰਾਂ ਨੂੰ ਇਹ ਕਹਿ ਕੇ ਰੋਕ ਦਿੱਤਾ ਕਿ, "ਗ਼ਦਰ ਦੀ ਕਾਮਯਾਬੀ ਦੀ ਆਸ ਤਾਂ ਕੋਈ ਵੀ ਨਹੀਂ, ਐਵੇਂ ਬਦੋ-ਬਦੀ ਖ਼ਤਰਾ ਮੁੱਲ ਕਿਉਂ ਲੈਂਦੇ ਹੋ।" ਪਰ ਫਿਰ ਵੀ ਸੁੱਚਾ ਸਿੰਘ, ਸੁਰੈਣ ਸਿੰਘ, ਮਹਿਰਾਜ ਸਿੰਘ ਅਤੇ ਚੰਨਣ ਸਿੰਘ ਗ੍ਰੰਥੀ ਦੀ ਗੱਲ ਨੂੰ ਅਣਸੁਣੀ ਕਰ ਕੇ ਫੌਜੀ ਛਾਉਣੀ ਛੱਡ ਕੇ ਨਿਕਲ ਗਏ। ਉਨ੍ਹਾਂ ਨੇ ਸਰਹਾਲੀ, ਦਦੇਹਰ ਸਾਹਿਬ, ਤਰਨ ਤਾਰਨ ਆਦਿ ਗ਼ਦਰੀ ਕੇਂਦਰਾਂ

’ਤੇ ਗ਼ਦਰੀਆਂ ਦੀ ਤਲਾਸ਼ ਕੀਤੀ ਅਤੇ ਅੰਤ ਉਹ ਝਾੜ ਸਾਹਿਬ ਪੁੱਜ ਗਏ, ਜਿੱਥੋਂ ਚੰਨਣ ਸਿੰਘ ਅਗਲੀ ਸਵੇਰ ਵਾਪਸ ਲਾਹੌਰ ਆ ਕੇ ਰਸਾਲੇ ਵਿਚ ਹਾਜ਼ਰ ਹੋ ਗਿਆ। ਬਾਕੀ ਤਿੰਨਾਂ ਨੂੰ ਇੱਕ ਦਸੰਬਰ ਨੂੰ ਗਸ਼ਤ ਕਰਦੀ ਪੁਲਿਸ ਨੇ ਫੜ ਕੇ ਫੌਜੀ ਅਧਿਕਾਰੀਆਂ ਦੇ ਹਵਾਲੇ ਕਰ ਦਿੱਤਾ। ਉਨ੍ਹਾਂ ਦਾ ਕੋਰਟ ਮਾਰਸ਼ਲ ਕੀਤਾ ਅਤੇ ਪੁੱਛ-ਗਿੱਛ ਕੀਤੀ ਪਰ ਉਨ੍ਹਾਂ ਨੇ ਕੁਝ ਵੀ ਨਹੀਂ ਦੱਸਿਆ। ਚੱਲ ਰਹੀ ਵਿਸ਼ਵ ਜੰਗ ਦੇ ਕਾਰਨ ਉਨ੍ਹਾਂ ਨੂੰ ਗੈਰ-ਹਾਜ਼ਰ ਦੀ ੨-੨ ਸਾਲ ਕੈਦ ਦੀ ਸਜ਼ਾ ਦਿੱਤੀ ਗਈ। ੨੭ ਨਵੰਬਰ ਦੇ ਲਾਹੌਰ ਹਮਲੇ ਵਿਚ ਵੀ ਉਨ੍ਹਾਂ ਨੇ ਪੂਰੀ ਭੂਮਿਕਾ ਨਿਭਾਉਣੀ ਸੀ ਜੇਕਰ ਇਹ ਗ਼ੱਦਾਰਾਂ ਕਾਰਨ ਫੇਲ ਨਾ ਹੁੰਦਾ।

ਦਸੰਬਰ ੧੯੧੪ ਈ. ਤੋਂ ਲੈ ਕੇ ਅਪ੍ਰੈਲ ੧੯੧੫ ਈ. ਤਕ ੨੩ਵੇਂ ਰਸਾਲੇ ਦੇ ਇਹ ਫੌਜੀ ਗ਼ਦਰ ਸੰਬੰਧੀ ਸਲਾਹਾਂ ਕਰਦੇ ਰਹੇ ਮੌਕੇ ਦੀ ਭਾਲ ਕਰਦੇ ਰਹੇ। ਉਨ੍ਹਾਂ ਦਾ ਸੰਪਰਕ ਗ਼ਦਰ ਆਗੂਆਂ ਨਾਲ ਬਣਿਆ ਰਿਹਾ। ਇਸ ਸਮੇਂ ਦੌਰਾਨ ਸ. ਪ੍ਰੇਮ ਸਿੰਘ ਸੁਰਸਿੰਘ ਨੇ ਵੱਖ-ਵੱਖ ਸਮਿਆਂ ’ਤੇ ਚਾਰ ਵਾਰ ਛਾਉਣੀ ਆ ਕੇ ਇਨ੍ਹਾਂ ਬਹਾਦਰਾਂ ਨਾਲ ਮੀਟਿੰਗਾਂ ਕੀਤੀਆਂ। ੧-੨ ਦਸੰਬਰ ਦੀ ਰਾਤ ਨੂੰ ਸ. ਬੁੱਧ ਸਿੰਘ ਤੇ ਅਬਦੁੱਲਾ ਢੋਟੀਆਂ ਨੇ ਭਗਤ ਸਿੰਘ, ਤਾਰਾ ਸਿੰਘ ਰੂੜੀਵਾਲਾ ਨਾਲ ਮਿਲ ਕੇ ਟੈਲੀਗਰਾਮ ਤਾਰਾਂ ਨੂੰ ਕੱਟ ਕੇ ਲਾਹੌਰ ਛਾਉਣੀ ਤੇ ਕੋਟ ਲੱਖਪਤ ਦਰਮਿਆਨ ਸੰਚਾਰ ਪ੍ਰਬੰਧ ਨੂੰ ਰੋਕ ਦਿੱਤਾ। ਗ਼ਦਰੀਆਂ ਦੁਆਰਾ ੨੧ ਫਰਵਰੀ ਨੂੰ ਵੱਖ-ਵੱਖ ਛਾਉਣੀਆਂ ਦੇ ਭਾਰਤੀ ਫੌਜੀਆਂ ਨਾਲ ਰਲ ਕੇ ਕੀਤੇ ਜਾਣ ਵਾਲੇ ਗ਼ਦਰ ਵਿਚ ਸਰਗਰਮ ਹਿੱਸਾ ਲੈਣ ਦੀ ਇਸ ਰੈਜੀਮੈਂਟ ਦੇ ਜਵਾਨਾਂ ਦੀ ਤਿਆਰੀ ਸੀ ਪਰ ਸਰਕਾਰ ਨੂੰ ਗ਼ਦਰ ਤਰੀਕ ਦੀ ਪਹਿਲਾਂ ਹੀ ਸੂਹ ਮਿਲਣ ਕਾਰਨ ਅਚਾਨਕ ੧੯ ਫਰਵਰੀ ਸ਼ਾਮ ੭ ਵਜੇ ਸਾਰੀ ਰੈਜ਼ੀਮੈਂਟ ਨੂੰ ਫਾਲਨ ਕਰ ਲਿਆ ਗਿਆ।

ਇਸ ਪਿੱਛੋਂ ਵੀ ਪ੍ਰੇਮ ਸਿੰਘ ਇਨ੍ਹਾਂ ਕੋਲ ਆ ਕੇ ਮੀਟਿੰਗਾਂ ਕਰ ਕੇ ਗ਼ੱਦਾਰਾਂ ਤੇ ਅੰਗਰੇਜ਼ ਅਫਸਰਾਂ ਨੂੰ ਮਾਰਨ ਦੀਆਂ ਯੋਜਨਾਵਾਂ ਬਣਾਉਂਦੇ ਰਹੇ ਅਤੇ ਗ਼ਦਰੀ ਹੀਰਾ ਸਿੰਘ ਚਰੜ ਕੋਲੋਂ ਇਨ੍ਹਾਂ ਕੌਮੀ ਪਰਵਾਨਿਆਂ ਨੇ ਦੇਸੀ ਬੰਬ ਬਣਾਉਣੇ ਸਿੱਖ ਲਏ। ਉਨ੍ਹਾਂ ਵੱਲੋਂ ੧੯ ਫਰਵਰੀ ਦੇ ਗ਼ਦਰ ਨੂੰ ਫੇਲ੍ਹ ਕਰਨ ਵਾਲੇ ਦੋਸ਼ੀ ਗ਼ੱਦਾਰ ਕਿਰਪਾਲ ਸਿੰਘ ਤੇ ਬੇਲਾ ਸਿੰਘ ਜੈਲਦਾਰ ਨੂੰ ਮਾਰਨ ਦੀ ਕੋਸ਼ਿਸ਼ ਕੀਤੀ। ਰੈਜੀਮੈਂਟ ਦੇ ਅੰਗਰੇਜ਼ੀ ਅਫਸਰਾਂ ਨੂੰ ਬੰਬ ਨਾਲ ਉਡਾਉਣ ਦੀ ਸਕੀਮ ਬਣਾਈ, ਪਰ ਉਹ ਕਾਮਯਾਬ ਨਾ ਹੋ ਸਕੇ। ਵਿਸ਼ਵ ਯੁੱਧ ਚੱਲਦਾ ਹੋਣ ਕਾਰਨ ਸਰਕਾਰ ਨੇ ਅਪ੍ਰੈਲ ਮਹੀਨੇ ਦੇ ਅਖੀਰ ਵਿਚ ੨੩ਵੇਂ ਰਸਾਲੇ ਦੇ ਜਵਾਨਾਂ ਨੂੰ ਵੀ ਬਸਰੇ ਜੰਗ ਦੇ ਮੋਰਚੇ ਵਿਚ ਭੇਜ ਦਿੱਤਾ। ਡੀਪੂ ਵਿਚ ਪਿੱਛੇ ਰਸਾਲੇ ਦੇ ਦੋ ਸਵਾਰ ਪੂਰਨ ਸਿੰਘ, ਵਸਾਵਾ ਸਿੰਘ ਅਤੇ ਅਬਦੁੱਲਾ ਨਾਹਲਬੰਦ ਹੀ ਰਹਿ ਗਏ। ਉਨ੍ਹਾਂ ਦੇ ਰੈਜੀਮੈਂਟ ਡੀਪੂ ਨੂੰ ਵੀ ਨੌਗਾਉਂ ਯੂ.ਪੀ. ਛਾਉਣੀ ਬਦਲ ਦਿੱਤਾ, ਜੋ ਹਰਪਾਲਪੁਰ ਦੇ ਰੇਲਵੇ ਸਟੇਸ਼ਨ ਤੋਂ ਕੁਝ ਦੂਰ ਸੀ। ੧੩ ਮਈ,੧੯੧੫ ਈ. ਨੂੰ

ਜਿਸ ਵੇਲੇ ਹਰਪਾਲਪੁਰ ਸਟੇਸ਼ਨ 'ਤੇ ਮੀਆਂ ਮੀਰ ਛਾਉਣੀ ਦੇ ਫੌਜੀਆਂ ਦਾ ਸਾਮਾਨ ਉਤਾਰ ਕੇ ਲਾਰੀਆਂ 'ਚ ਰੱਖਿਆ ਜਾ ਰਿਹਾ ਸੀ ਤਾਂ ਪੂਰਨ ਸਿੰਘ ਦੀ ਪੇਟੀ ਹੇਠਾਂ ਡਿੱਗ ਪਈ ਤੇ ਉਸ ਵਿਚਲਾ ਦੇਸੀ ਬੰਬ ਫਟ ਗਿਆ। ਜਿਸ ਨਾਲ ਪੰਜ ਜਣੇ ਜ਼ਖ਼ਮੀ ਹੋ ਗਏ। ਇੰਚਾਰਜ ਜਮਾਂਦਾਰ ਨੇ ਜਦੋਂ ਬਾਕੀ ਸਾਮਾਨ ਦੀ ਤਲਾਸ਼ੀ ਲਈ ਤਾਂ ਪੂਰਨ ਸਿੰਘ ਦੇ ਦੂਸਰੇ ਬਕਸੇ 'ਚੋਂ ਇੱਕ ਹੋਰ ਬੰਬ ਨਿਕਲਿਆ। ਪੂਰਨ ਸਿੰਘ ਤੇ ਵਸਾਵਾ ਸਿੰਘ ਨੂੰ ਫੜ ਕੇ ਪੁੱਛ-ਗਿੱਛ ਕੀਤੀ। ਦੋਹਾਂ ਨੇ ਆਪਣਾ ਆਪ ਬਚਾਉਣ ਲਈ ਮੀਆਂ ਮੀਰ ਛਾਉਣੀ ਦੀ ਸਾਰੀ ਇਨਕਲਾਬੀ ਯੋਜਨਾ ਤੇ ਝਾੜ ਸਹਿਬ ਤੋਂ ਫੜੇ ਤਿੰਨਾਂ ਸਵਾਰਾਂ ਬਾਰੇ ਭੇਤ ਖੋਲ੍ਹ ਦਿੱਤਾ।

ਪੂਰਨ ਸਿੰਘ ਕ੍ਰਿਪਾਲ ਸਿੰਘ ਗ਼ੱਦਾਰ ਦਾ ਰਿਸ਼ਤੇਦਾਰ ਸੀ। ਪੁਲਿਸ ਦੇ ਡਰਾਉਣ ਧਮਕਾਉਣ 'ਤੇ ਇਨ੍ਹਾਂ ਨੇ ਮੂਲ ਸਿੰਘ ਗ੍ਰੰਥੀ ਅਤੇ ਗੰਢਾ ਸਿੰਘ ਦੇ ਨਾਮ ਵੀ ਲੈ ਦਿੱਤੇ ਅਤੇ ਉਹ ਵੀ ਫੜੇ ਗਏ। ਪੂਰਨ ਸਿੰਘ ਅਤੇ ਵਸਾਵਾ ਸਿੰਘ ਨੇ ਵਾਅਦਾ ਮੁਆਫ ਬਣ ਕੇ ਕਈ ਹੋਰ ਸਵਾਰਾਂ ਨੂੰ ਵੀ ਗ੍ਰਿਫਤਾਰ ਕਰਵਾ ਦਿੱਤਾ ਅਤੇ ਬਸਰੇ ਜਾ ਚੁੱਕੇ ਫੌਜੀਆਂ ਦੇ ਨਾਮ ਵੀ ਦੱਸ ਦਿੱਤੇ। ਸਰਕਾਰ ਵੱਲੋਂ ਬਸਰੇ ਦੇ ਫੌਜੀ ਕਮਾਂਡਰ ਨੂੰ ਉਨ੍ਹਾਂ ਦੇ ਨਾਂ ਅਤੇ ਨੰਬਰ ਲਿਖ ਕੇ ਭੇਜ ਦਿੱਤੇ ਗਏ। ਕਮਾਂਡਰ ਨੇ ਨਾਸਰੀ ਸ਼ਹਿਰ ਵਿਚ ਸਾਰੀ ਰੈਜ਼ੀਮੈਂਟ ਦੀ ਬਿਨਾਂ ਹਥਿਆਰਾਂ ਤੋਂ ਪਰੇਡ ਕਰਵਾ ਕੇ ੧੯ ਫੌਜੀਆਂ ਨੂੰ ਵੱਖ ਕੱਢ ਲਿਆ; ਜਿਨ੍ਹਾਂ ਦੇ ਨਾਮ ਆਏ ਸਨ। ਹਥਿਆਰਬੰਦ ਗੋਰਿਆਂ ਦੀ ਨਿਗਰਾਨੀ ਹੇਠ ਇਨ੍ਹਾਂ ਨੂੰ ਜਹਾਜ਼ ਵਿਚ ਚੜ੍ਹਾ ਦਿੱਤਾ ਗਿਆ। ਬੰਬਈ ਤੋਂ ਇਨ੍ਹਾਂ ਨੂੰ ਡੱਗਸ਼ਈ ਛਾਉਣੀ ਜ਼ਿਲ੍ਹਾ ਸ਼ਿਮਲਾ, ਹਿਮਾਚਲ ਪ੍ਰਦੇਸ਼ ਪਹੁੰਚਾ ਦਿੱਤਾ। ੧੧ ਅਗਸਤ, ੧੯੧੫ ਈ. ਨੂੰ ੨੩ਵੇਂ ਰਸਾਲੇ ਦੇ ਚਾਰ ਹੋਰ ਸਵਾਰ ਡੱਗਸ਼ਈ ਪਹੁੰਚਾਏ ਗਏ। ੧੫ ਅਗਸਤ, ੧੯੧੫ ਈ. ਨੂੰ ਇਨ੍ਹਾਂ ਦਾ ਕੋਰਟ ਮਾਰਸ਼ਲ ਸ਼ੁਰੂ ਹੋਇਆ ਅਤੇ ੨੬ ਅਗਸਤ, ੧੯੧੫ ਈ. ਨੂੰ ਫੈਸਲਾ ਸੁਣਾ ਕੇ ਇਨ੍ਹਾਂ ਸਾਰਿਆਂ ਨੂੰ ਫਾਂਸੀ ਦੀ ਸਜ਼ਾ ਦਿੱਤੀ। ਪਿੱਛੋਂ ਇਨ੍ਹਾਂ ਵਿੱਚੋਂ ੬ ਦੀ ਸਜ਼ਾ ਘਟਾ ਕੇ ਉਮਰ ਕੈਦ ਜਲਾਵਤਨ ਕਰ ਦਿੱਤੀ ਗਈ। ੩੦ ਅਗਸਤ, ੧੯੧੫ ਈ. ਨੂੰ ਫਾਂਸੀ ਵਾਲੇ ੧੨ ਫੌਜੀਆਂ ਨੂੰ ਅੰਬਾਲਾ ਜ਼ੇਲ੍ਹ ਲਿਆਂਦਾ ਗਿਆ ਜਿੱਥੇ ੩ ਸਤੰਬਰ, ੧੯੧੫ ਈ. ਨੂੰ ਉਨ੍ਹਾਂ ਸਾਰਿਆਂ ਨੂੰ ਸ਼ਹੀਦ ਕਰ ਦਿੱਤਾ ਗਿਆ, ਜਿਨ੍ਹਾਂ ਦਾ ਵਿਸਥਾਰ ਇਸ ਤਰ੍ਹਾਂ ਹੈ :-

| **ਲੜੀ ਨੰ.** | **ਨਾਮ** | **ਪਿੰਡ** | **ਜ਼ਿਲ੍ਹਾ** |
|---|---|---|---|
| ੧. | ਦਫੇਦਾਰ ਲਛਮਣ ਸਿੰਘ<br>ਪੁੱਤਰ ਸ. ਕੱਥਾ ਸਿੰਘ, ਮਾਤਾ ਈਸ਼ਰ ਕੌਰ | ਚੂਸਲੇਵੜ | ਤਰਨ ਤਾਰਨ |
| ੨. | ਸਵਾਰ ਬੂਟਾ ਸਿੰਘ ਪੁੱਤਰ ਸ. ਚੈਂਚਲ ਸਿੰਘ | ਕਸੇਲ | ਅੰਮ੍ਰਿਤਸਰ |
| ੩. | ਸ. ਬੁੱਧ ਸਿੰਘ<br>ਪੁੱਤਰ ਸ. ਹੀਰਾ ਸਿੰਘ, ਮਾਤਾ ਜੀਵਨ ਕੌਰ | ਢੋਟੀਆਂ | ਤਰਨ ਤਾਰਨ |

| | | | |
|---|---|---|---|
| ੪. | ਅਬਦੁੱਲਾ ਨਾਹਲਬੰਦ ਪੁੱਤਰ ਅਲਾਦੀਨ | ਢੋਟੀਆਂ | ਤਰਨ ਤਾਰਨ |
| ੫. | ਸ. ਭਾਗ ਸਿੰਘ | | |
| | ਪੁੱਤਰ ਸ. ਬੂੜ ਸਿੰਘ, ਮਾਤਾ ਗੁਲਾਬ ਕੌਰ | ਰੂੜੀਵਾਲ | ਤਰਨ ਤਾਰਨ |
| ੬. | ਸ. ਮੋਤਾ ਸਿੰਘ | | |
| | ਪੁੱਤਰ ਸ. ਈਸ਼ਰ ਸਿੰਘ, ਮਾਤਾ ਹੁਕਮ ਕੌਰ | ਰੂੜੀਵਾਲ | ਤਰਨ ਤਾਰਨ |
| ੭. | ਸ. ਤਾਰਾ ਸਿੰਘ | | |
| | ਪੁੱਤਰ ਸ. ਸ਼ਾਮ ਸਿੰਘ, ਮਾਤਾ ਭੋਲੀ | ਰੂੜੀਵਾਲ | ਤਰਨ ਤਾਰਨ |
| ੮. | ਦਫੇਦਾਰ ਵਧਾਵਾ ਸਿੰਘ | | |
| | ਪੁੱਤਰ ਸ. ਸੁਰੈਣ ਸਿੰਘ, ਮਾਤਾ ਘਈ ਕੌਰ | ਰੂੜੀਵਾਲ | ਤਰਨ ਤਾਰਨ |
| ੯. | ਸ. ਇੰਦਰ ਸਿੰਘ | | |
| | ਪੁੱਤਰ ਸ. ਜਵੰਦ ਸਿੰਘ, ਮਾਤਾ ਖੇਮੀ ਕੌਰ | ਜੀਉਬਾਲਾ | ਤਰਨ ਤਾਰਨ |
| ੧੦. | ਸ. ਇੰਦਰ ਸਿੰਘ | | |
| | ਪੁੱਤਰ ਸ. ਭਗਤ ਸਿੰਘ ਮਾਤਾ, ਭਾਗਣ ਕੌਰ | ਸ਼ਾਹਬਾਜਪੁਰ | ਤਰਨ ਤਾਰਨ |
| ੧੧. | ਸ. ਗੁੱਜਰ ਸਿੰਘ | | |
| | ਪੁੱਤਰ ਨਿਹਾਲ ਸਿੰਘ, ਮਾਤਾ ਰਤਨ ਕੌਰ | ਲੌਹਕਾ | ਤਰਨ ਤਾਰਨ |
| ੧੨. | ਸ. ਜੇਠਾ ਸਿੰਘ | | |
| | ਪੁੱਤਰ ਸ. ਬਹਾਦਰ ਸਿੰਘ ਮਾਤਾ ਪ੍ਰੇਮ ਕੌਰ | ਲੌਹਕਾ | ਤਰਨ ਤਾਰਨ |

**ਉਮਰ ਕੈਦ ਜਲਾਵਤਨੀ ਦੀ ਸਜ਼ਾ ਵਾਲੇ ਫੌਜੀਆਂ ਦਾ ਵੇਰਵਾ :-**

| ਲੜੀ ਨੰ. | ਨਾਮ | ਪਿੰਡ | ਜ਼ਿਲ੍ਹਾ |
|---|---|---|---|
| ੧. | ਬਿਸ਼ਨ ਸਿੰਘ ਪੁੱਤਰ ਸ. ਜੀਊਣ ਸਿੰਘ | ਢੋਟੀਆਂ | ਤਰਨ ਤਾਰਨ |
| ੨. | ਬਿਸ਼ਨ ਸਿੰਘ ਪੁੱਤਰ ਸ. ਰਾਮ ਸਿੰਘ | ਢੋਟੀਆਂ | ਤਰਨ ਤਾਰਨ |
| ੩. | ਨੱਥਾ ਸਿੰਘ ਪੁੱਤਰ ਸ. ਸਦਾ ਸਿੰਘ | ਢੋਟੀਆਂ | ਤਰਨ ਤਾਰਨ |
| ੪. | ਕਿਹਰ ਸਿੰਘ ਪੁੱਤਰ ਸ. ਕਾਹਨ ਸਿੰਘ | ਢੋਟੀਆਂ | ਤਰਨ ਤਾਰਨ |
| ੫. | ਨੰਦ ਸਿੰਘ ਪੁੱਤਰ ਸ. ਪੰਜਾਬ ਸਿੰਘ | ਰਾਏ ਕਾ ਬੁਰਜ | ਤਰਨ ਤਾਰਨ |
| ੬. | ਚੰਨਣ ਸਿੰਘ ਪੁੱਤਰ ਨੱਥਾ ਸਿੰਘ | ਢੰਡ ਕਸੇਲ | ਅੰਮ੍ਰਿਤਸਰ |

**ਝਾੜ ਸਾਹਿਬ ਤੋਂ ਗ੍ਰਿਫਤਾਰ ਕੀਤੇ ਫੌਜੀ ਜਿਨ੍ਹਾਂ ਨੂੰ ਉਮਰ ਕੈਦ ਜਲਾਵਤਨੀ ਦੀ ਸਜ਼ਾ ਹੋਈ ਦਾ ਵੇਰਵਾ:-**

| ਲੜੀ ਨੰ. | ਨਾਮ | ਪਿੰਡ | ਜ਼ਿਲ੍ਹਾ |
|---|---|---|---|
| ੧. | ਭਾਈ ਮਹਿਰਾਜ ਸਿੰਘ ਪੁੱਤਰ ਨਿਹਾਲ ਸਿੰਘ | ਕਸੇਲ | ਅੰਮ੍ਰਿਤਸਰ |
| ੨. | ਭਾਈ ਸੁੱਚਾ ਸਿੰਘ ਪੁੱਤਰ ਗੁਰਦਿੱਤ ਸਿੰਘ | ਚੋਹਲਾ ਸਾਹਿਬ | ਤਰਨ ਤਾਰਨ |

ਤ ਸਤੰਬਰ, ੧੯੧੫ ਈ. ਨੂੰ ਫਾਂਸੀ ਲੱਗੇ ਫੌਜੀਆਂ ਵਿਚ ਦਫੇਦਾਰ ਸ.

ਲਛਮਣ ਸਿੰਘ ਤੇ ਮੁਸਲਮਾਨ ਅਬਦੁੱਲਾ ਨਾਹਲਬੰਦ ਵੀ ਸੀ। ਦਫੇਦਾਰ ਲਛਮਣ ਸਿੰਘ ਦੂਰ-ਦ੍ਰਿਸ਼ਟੀ ਵਾਲਾ ਸੀ। ਸਿਪਾਹੀਆਂ ਉੱਪਰ ਉਸ ਦਾ ਚੰਗਾ ਪ੍ਰਭਾਵ ਸੀ। ਸਚਿੰਦਰਨਾਥ ਸਨਿਹਾਲ ਉਸ ਬਾਰੇ ਲਿਖਦਾ ਹੈ "ਲਛਮਣ ਸਿੰਘ ਨੇ ਰੈਜ਼ੀਮੈਂਟ ਵਿਚ ਇਕ ਇਨਕਲਾਬੀ ਗਰੁੱਪ ਬਣਾਇਆ ਹੋਇਆ ਸੀ ਜਿਸ ਵਿਚ ਸਿੱਖ ਧਰਮ ਸੰਬੰਧੀ ਪੁਸਤਕਾਂ ਪੜ੍ਹੀਆਂ ਜਾਂਦੀਆਂ ਸਨ 'ਤੇ ਉਸ ਉੱਪਰ ਵਿਚਾਰ ਚਰਚਾ ਹੁੰਦੀ ਰਹਿੰਦੀ ਸੀ। ਰੈਜ਼ੀਮੈਂਟ ਦੇ ਸਾਰੇ ਸਿਪਾਹੀ ਲਛਮਣ ਸਿੰਘ ਨੂੰ ਧਰਮਾਤਮਾ ਅਤੇ ਉੱਚਾ-ਸੁੱਚਾ ਸਮਝ ਕੇ ਸਤਿਕਾਰ ਕਰਦੇ ਸਨ।" ਫਾਂਸੀ ਦੇ ਹੁਕਮ ਓਪਰੰਤ ਉਸ ਦੇ ਸਾਥੀ ਅਬਦੁੱਲਾ ਨਾਹਲਬੰਦ ਨੂੰ ਜਾਨ ਬਖਸ਼ੀ ਲਈ ਲਾਲਚ ਦੇ ਕੇ ਹੋਰ ਭੇਤ ਕੱਢਣ ਵਿਚ ਅਧਿਕਾਰੀ ਸਫਲ ਨਾ ਹੋਏ ਤਾਂ ਇੱਕ ਦਿਨ ਸ. ਲਛਮਣ ਸਿੰਘ ਨੇ ਉਸ ਨੂੰ ਕਿਹਾ, "ਮੌਲਵੀ ਜੀ ਆਪਾਂ ਸਾਰਿਆਂ ਨੂੰ ਸ਼ਹੀਦ ਕੀਤਾ ਜਾਣਾ ਨਿਸ਼ਚਿਤ ਹੈ ਕਿਉਂ ਨਾ ਤੁਸੀਂ ਵਾਅਦਾ ਮੁਆਫ ਗਵਾਹ ਬਣ ਕੇ ਆਪਣੀ ਜਾਨ ਬਚਾ ਲਉ।" ਅਬਦੁੱਲਾ ਨੇ ਉੱਤਰ ਦਿੱਤਾ ਕਿ ਮੈਂ ਆਪਣੇ ਧੰਨਭਾਗ ਸਮਝਦਾ ਹਾਂ ਕਿ— "੮ ਕਰੋੜ ਮੁਸਲਮਾਨਾਂ ਵਿੱਚੋਂ ਮੈਂ ਇਕੱਲਾ ਹੀ ਹਾਂ 'ਤੇ ਕੁਝ ਲੱਖ ਸਿੱਖਾਂ ਵਿੱਚੋਂ ਤੁਸੀਂ ੧੧ ਜਣੇ ਹੋ ਜੋ ਦੇਸ਼ ਖਾਤਰ ਕੁਰਬਾਨ ਹੋਣ ਜਾ ਰਹੇ ਹੋ, ਅੱਲ੍ਹਾ ਦੀ ਰਹਿਮਤ ਨਾਲ ਮੈਂ ਤੁਹਾਨੂੰ ਸਾਰਿਆਂ ਨੂੰ ਛੱਡ ਕੇ ਆਪਣੀ ਜਾਨ ਬਚਾ ਕੇ ਕਲੰਕਿਤ ਨਹੀਂ ਹੋਣਾ ਚਾਹੁੰਦਾ।" ਉਸ ਨੇ ਮੌਤ ਦੇ ਤਖਤੇ ਉੱਪਰ ਜਾਣ ਵੇਲੇ ਜੇਲ੍ਹਰ ਨੂੰ ਕਿਹਾ ਕਿ, "ਸਾਡੇ ਮਰਨ ਤੋਂ ਬਾਅਦ ਸਾਨੂੰ ੧੨ ਨੂੰ ਵੱਖ ਨਾ ਕੀਤਾ ਜਾਵੇ ਚਾਹੇ ਸਸਕਾਰ ਕਰ ਦਿੱਤਾ ਜਾਵੇ ਜਾਂ ਦਫਨਾ ਦਿੱਤਾ ਜਾਵੇ।" ੧੦੦ ਸਾਲ ਬੀਤਣ ਬਾਅਦ ਅੱਜ ਵੀ ੧੧ ਸਿੱਖਾਂ ਦੇ ਫੁ਼ਲ ਅਤੇ ਅਬਦੁੱਲਾ ਜੀ ਦੀ ਦੇਹ ਅੰਬਾਲਾ ਜ਼ੇਲ੍ਹ ਦੇ ਇੱਕ ਕੋਨੇ ਵਿਚ ਦੱਬੇ ਪਏ ਹਨ।

੩ ਸਤੰਬਰ ਦਾ ਦਿਨ ਸਾਨੂੰ ਇਨ੍ਹਾਂ ਮਹਾਨ ਸੂਰਬੀਰ ਫੌਜੀ ਸ਼ਹੀਦਾਂ ਦੀ ਯਾਦ ਦਿਵਾਉਂਦਾ ਹੈ, ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਖਾਤਰ ਨੌਕਰੀਆਂ, ਰੁਜਗਾਰ ਤੇ ਆਪਣੇ ਪਰਵਾਰਾਂ ਦੇ ਭਵਿੱਖ ਦੀ ਪਰਵਾਹ ਕੀਤੇ ਬਿਨਾਂ ਅੰਗਰੇਜ਼ ਹਕੂਮਤ ਦੇ ਖਾਤਮੇ ਲਈ ਸੰਘਰਸ਼ ਕਰਦਿਆਂ ਜਾਨਾਂ ਵਾਰ ਦਿੱਤੀਆਂ। ਸਾਡਾ ਸਿਰ ਇਨ੍ਹਾਂ ਕੌਮੀ ਸੂਰਬੀਰਾਂ ਦੀਆਂ ਕੁਰਬਾਨੀਆਂ ਅੱਗੇ ਆਪ ਮੁਹਾਰੇ ਝੁਕ ਜਾਂਦਾ ਹੈ। ਲੋੜ ਹੈ ਇਨ੍ਹਾਂ ਭੁੱਲੇ-ਵਿਸਰੇ ਸ਼ਹੀਦਾਂ ਦੀਆਂ ਉੱਚਿਤ ਯਾਦਗਾਰਾਂ ਬਣਾਈਆਂ ਜਾਣ ਤਾਂ ਜੋ ਆਉਣ ਵਾਲੀਆਂ ਪੀੜ੍ਹੀਆਂ ਆਪਣੇ ਵਡੇਰਿਆਂ ਨੂੰ ਯਾਦ ਰੱਖ ਸਕਣ। ■

# ਕਾਰਗਿਲ ਜੰਗ : ਸਿੱਖ ਯੋਧਿਆਂ ਦੀ ਬੇਮਿਸਾਲ ਬਹਾਦਰੀ

*-ਡਾ. ਦਲਵਿੰਦਰ ਸਿੰਘ**

**ਸਿੱਖ ਜਵਾਨਾਂ ਦੇ ਬੇਸ ਤੋਂ ੧੮ ਗ੍ਰੀਨੇਡੀਅਰ ਨੇ ਆਪਣੀ ਜਿੱਤ ਦਾ ਝੰਡਾ ਬੁਲੰਦ ਕਰ ਦਿੱਤਾ ਤੇ ਹਰ ਟੀ. ਵੀ., ਫਿਲਮ ਵਿਚ ਉਨ੍ਹਾਂ ਦਾ ਹੀ ਨਾਂ ਗੂੰਜਣ ਲੱਗ ਪਿਆ ਤੇ ਇਸ ਨੂੰ ਸਭ ਭੁੱਲ ਗਏ ਕਿ ਸਿਖਰ 'ਤੇ ਬੇਸ ਬਣਾਉਣ ਵਾਲੇ ਸਿੱਖ ਜਵਾਨ ਸਨ ਜਿਨ੍ਹਾਂ ਨੇ ਅਪਣੀਆਂ ਜਾਨਾਂ ਵਾਰ ਕੇ ਇਸ ਜਿੱਤ ਦੀ ਨੀਂਹ ਰੱਖੀ ਸੀ।**

ਕਾਰਗਿਲ ਯੁੱਧ ਜੰਮੂ-ਕਸ਼ਮੀਰ ਦੇ ਕਾਰਗਿਲ ਜ਼ਿਲ੍ਹੇ ਵਿਚ ਕੰਟਰੋਲ ਰੇਖਾ ਦੇ ਨਾਲ-ਨਾਲ ਹੋਇਆ। ਪਾਕਿਸਤਾਨ ਦੀ ਸੈਨਾ ਨੇ ਸਰਦੀਆਂ ਵਿਚ ਘੁਸਪੈਠੀਆਂ ਦੇ ਨਾਮ 'ਤੇ ਆਪਣੇ ਫ਼ੌਜੀਆਂ ਨੂੰ ਇਸ ਖੇਤਰ ਉੱਤੇ ਕਬਜ਼ਾ ਕਰਨ ਲਈ ਭੇਜਿਆ ਸੀ। ਉਨ੍ਹਾਂ ਦਾ ਮੁੱਖ ਉਦੇਸ਼ ਲੱਦਾਖ ਅਤੇ ਕਸ਼ਮੀਰ ਦਰਮਿਆਨ ਸੰਬੰਧ ਕੱਟਣਾ ਅਤੇ ਭਾਰਤੀ ਸਰਹੱਦ 'ਤੇ ਤਣਾਅ ਪੈਦਾ ਕਰਨਾ ਸੀ। ਘੁਸਪੈਠੀਆਂ ਨੇ ਚੋਟੀਆਂ ਉੱਤੇ ਆਪਣੇ ਬੰਕਰ ਬਣਾ ਲਏ ਸਨ 'ਤੇ ਗੋਲਾ-ਬਾਰੂਦ ਵੀ ਚੰਗਾ ਇਕੱਠਾ ਕਰ ਲਿਆ ਸੀ। ਉਨ੍ਹਾਂ ਦੇ ਬੰਕਰ ਉਚਾਈ 'ਤੇ ਸਨ ਜਦ ਕਿ ਸਾਡੀ ਸੈਨਾ ਉਤਰਾਈ ਉੱਤੇ ਸੀ ਅਤੇ ਇਸ ਲਈ ਭਾਰਤੀਆਂ ਨੂੰ ਉਨ੍ਹਾਂ ਉੱਤੇ ਹਮਲਾ ਕਰਨਾ ਔਖਾ ਸੀ। ਪਾਕਿਸਤਾਨੀ ਸੈਨਿਕਾਂ ਨੇ ਕੰਟਰੋਲ ਰੇਖਾ ਪਾਰ ਕੀਤੀ ਜੋ ਕਿ ਐਲਓਸੀ (LOC) ਹੈ ਅਤੇ ਭਾਰਤ-ਨਿਯੰਤਰਿਤ ਖੇਤਰ ਵਿਚ ਦਾਖ਼ਲ ਹੋਏ।

ਕਾਰਗਿਲ ਭਾਰਤ ਦੀ ਵੰਡ ਤੋਂ ਪਹਿਲਾਂ ੧੯੪੭ ਈ. ਵਿਚ ਲੱਦਾਖ ਦੇ ਬਾਲਟੀਸਤਾਨ ਜ਼ਿਲ੍ਹੇ ਦਾ ਹਿੱਸਾ ਸੀ ਅਤੇ ਪਹਿਲੇ ਕਸ਼ਮੀਰ ਯੁੱਧ (੧੯੪੭-੧੯੪੮ ਈ.) ਦੇ ਬਾਅਦ ਐਲਓਸੀ ਦੁਆਰਾ ਪਾਕਿਸਤਾਨ ਤੋਂ ਵੱਖ ਹੋ ਗਿਆ ਸੀ। ੩ ਮਈ, ੧੯੯੯ ਈ. ਨੂੰ ਪਾਕਿਸਤਾਨ ਨੇ ਇਸ ਯੁੱਧ ਦੀ ਸ਼ੁਰੂਆਤ ਉਦੋਂ ਕੀਤੀ ਜਦੋਂ ਇਸ ਨੇ ਕਾਰਗਿਲ ਦੇ ਪਥਰੀਲੇ ਪਹਾੜੀ ਖੇਤਰ ਵਿਚ ਤਕਰੀਬਨ ੫੦੦੦ ਸੈਨਿਕਾਂ ਨਾਲ ਉਚਾਈਆਂ ਵਿਚ ਘੁਸਪੈਠ ਕਰ ਕੇ ਕਬਜ਼ਾ ਕਰ ਲਿਆ। ਭਾਰਤੀ ਸੈਨਾ ਨੇ ਸੂਚਨਾ ਪ੍ਰਾਪਤ ਹੁੰਦੇ ਹੀ ਘੁਸਪੈਠੀਆਂ ਨੂੰ ਹਟਾਉਣ ਲਈ 'ਆਪ੍ਰੇਸ਼ਨ ਵਿਜੈ' ਸ਼ੁਰੂ ਕਰ ਦਿੱਤਾ।

੧੯੯੮-੧੯੯੯ ਈ. ਵਿਚ ਸਰਦੀਆਂ ਦੌਰਾਨ, ਪਾਕਿਸਤਾਨੀ ਸੈਨਾ ਨੇ

---

**#੧੯੨੫ ਬਸੰਤ ਐਵੀਨਿਊ, ਨੇੜੇ ਸਾਂਈਂ ਮੰਦਿਰ, ਲੁਧਿਆਣਾ- ੧੪੧੦੧੩; ਮੋ. ੯੧੯੮੧੫੩੬੬੭੨੬*

ਗੁਪਤ ਤੌਰ 'ਤੇ ਸਿਆਚਿਨ ਗਲੇਸ਼ੀਅਰ ਦਾ ਦਾਅਵਾ ਕਰਨ ਦੇ ਟੀਚੇ ਨਾਲ ਖਿੱਤੇ 'ਤੇ ਹਾਵੀ ਹੋਣ ਲਈ ਕਾਰਗਿਲ ਨੇੜੇ ਸਿਖਲਾਈ ਦੇਣੀ ਅਤੇ ਫੌਜਾਂ ਭੇਜਣੀਆਂ ਸ਼ੁਰੂ ਕੀਤੀਆਂ ਸਨ। ਅੱਗੋਂ, ਪਾਕਿਸਤਾਨੀ ਫੌਜ ਨੇ ਕਿਹਾ ਕਿ ਉਹ ਪਾਕਿਸਤਾਨੀ ਸੈਨਿਕ ਨਹੀਂ ਬਲਕਿ ਮੁਜ਼ਾਹਿਦੀਨ ਸਨ। ਦਰਅਸਲ, ਪਾਕਿਸਤਾਨ ਇਸ ਵਿਵਾਦ 'ਤੇ ਅੰਤਰਰਾਸ਼ਟਰੀ ਪੱਧਰ ਦਾ ਧਿਆਨ ਚਾਹੁੰਦਾ ਸੀ ਤਾਂ ਕਿ ਭਾਰਤੀ ਫੌਜ 'ਤੇ ਦਬਾਅ ਬਣਾਇਆ ਜਾ ਸਕੇ ਕਿ ਉਹ ਆਪਣੀ ਫੌਜ ਨੂੰ ਸਿਆਚਿਨ ਗਲੇਸ਼ੀਅਰ ਖੇਤਰ ਤੋਂ ਵਾਪਸ ਲੈਣ ਅਤੇ ਭਾਰਤ ਨੂੰ ਕਸ਼ਮੀਰ ਵਿਵਾਦ ਲਈ ਗੱਲਬਾਤ ਲਈ ਮਜਬੂਰ ਕਰੇ। ਇਸ ਲਈ ਕਸ਼ਮੀਰ ਅਤੇ ਲੱਦਾਖ ਵਿਚਾਲੇ ਸੰਬੰਧ ਤੋੜਨਾ ਸੀ।

ਕਾਰਗਿਲ ਦਾ ਇਹ ਖੇਤਰ ਕਸ਼ਮੀਰ ਦੇ ਉੱਤਰੀ ਭਾਗ ਵਿਚ ਸ੍ਰੀਨਗਰ ਤੋਂ ਲੇਹ ਜਾਂਦੇ ਮੁੱਖ ਮਾਰਗ ਨਾਲ ਲੱਗਦਾ ਹੈ ਤੇ ਸਾਰਾ ਹੀ ਪਹਾੜੀ ਖੇਤਰ ਹੈ। ਪਾਕਿਸਤਾਨੀਆਂ ਦਾ ਮੁੱਖ ਇਰਾਦਾ ਮੁਸ਼ਕੋਹ, ਦਰਾਸ, ਕਾਕਸਾਰ, ਕਾਰਗਿਲ, ਬਟਾਲਿਕ ਵਿੱਚੋਂ ਦੀ ਹੁੰਦਾ ਹੋਇਆ ਇਸ ਸ਼ਾਹ ਮਾਰਗ ਨੂੰ ਨਾਲ ਲੱਗਦੀਆਂ ਮੁੱਖ ਪਹਾੜੀਆਂ ਟਾਈਗਰ ਹਿੱਲ, ਤੋਲੋਲਿੰਗ ਆਦਿ ਨੂੰ ਕਬਜ਼ੇ ਵਿਚ ਲੈ ਕੇ ਇਸ ਮਾਰਗ ਉੱਪਰ ਨਜ਼ਰ ਰੱਖਣਾ ਤੇ ਗੋਲਾਬਾਰੀ ਕਰ ਕੇ ਇਸ ਮਾਰਗ ਨੂੰ ਨਕਾਰਾ ਕਰਨਾ ਤੇ ਕਸ਼ਮੀਰ ਵਾਦੀ ਨਾਲੋਂ ਲੇਹ ਨੂੰ ਤੋੜਨਾ ਸੀ। ਪਾਕਿਸਤਾਨ ਨੇ ਅਪਣੇ ਸੈਨਿਕਾਂ ਤੋਂ ਅੱਤਵਾਦੀਆਂ ਦੇ ਭੇਸ ਵਿਚ ਮਈ ੧੯੯੯ ਈ. ਵਿਚ ਘੁਸ-ਪੈਠ ਕਰਵਾਈ ਤੇ ਫਿਰ ਇਨ੍ਹਾਂ ਪਹਾੜੀਆਂ 'ਤੇ ਬੰਕਰ ਬਣਾ ਲਏ। ਇਹ ਹਰਕਤ ਜਦ ਭਾਰਤੀ ਸੈਨਾ ਦੀ ਨਜ਼ਰ ਪਈ ਤਦ ਤਕ ਪਾਕਿਸਤਾਨੀਆਂ ਨੇ ਇਨ੍ਹਾਂ ਪਹਾੜੀਆਂ 'ਤੇ ਪੱਕੇ ਪੈਰ ਕਰ ਲਏ ਸਨ। ਭਾਰਤੀ ਸੈਨਾ ਨੇ ਯੋਜਨਾ ਅਨੁਸਾਰ ਇਨ੍ਹਾਂ ਪਹਾੜੀਆਂ 'ਤੇ ਪਾਕਿਸਤਾਨੀ ਸੈਨਿਕਾਂ ਨੂੰ ਬੁਰੀ ਮਾਰ ਮਾਰੀ। ਜ਼ਿਆਦਾਤਰ ਪਾਕਿਸਤਾਨੀ ਮਾਰੇ ਗਏ ਪਰ ਜੋ ਬਚੇ ਉਹ ਘੇਰ ਲਏ ਗਏ ਪਰ ਅਮਰੀਕਾ ਦੀ ਵਿਚੋਲਿਗੀ ਸਦਕਾ ਉਨ੍ਹਾਂ ਨੂੰ ਜਾਣ ਲਈ ਰਸਤਾ ਦੇ ਦਿੱਤਾ ਗਿਆ। ਪਾਕਿਸਤਾਨ ਦੀ ਇਹ ਨਾਪਾਕ ਹਰਕਤ ਇਸ ਤਰ੍ਹਾਂ ਪੂਰੀ ਤਰ੍ਹਾਂ ਨਾਕਾਮਯਾਬ ਕਰ ਦਿੱਤੀ ਗਈ।

ਇਸ ਯੁੱਧ ਵਿਚ ਉੱਤਰੀ ਕਮਾਂਡ ਦੀ ੧੫ ਕੋਰ ਦੀਆਂ ੧੨੧ ਇੰਡੀਪੈਂਡੈਂਟ ਬ੍ਰਿਗੇਡ, ੮ ਮਾਉਂਟੇਨ ਡਿਵੀਜ਼ਨ ਦੀਆਂ, ੫੬ ਤੇ ੭੯ ਮਾਉਂਟਨ ਬ੍ਰਿਗੇਡ ਤੇ ੫੦ ਇੰਡੀਪੈਂਡੈਂਟ ਪੈਰਾ ਬ੍ਰਿਗੇਡ ਅਤੇ ੩ ਇਨਫੈਂਟਰੀ ਡਿਵੀਜ਼ਨ ਦੀਆਂ, ੭੦ ਇਨਫੈਂਟਰੀ ਬ੍ਰਿਗੇਡ ਅਤੇ ੧੦੨ ਇੰਡੀਪੈਂਡੈਂਟ ਇਨਫੈਂਟਰੀ ਬ੍ਰਿਗੇਡ ਸ਼ਾਮਿਲ ਸਨ। ਤੋਪਖਾਨੇ ਦੀਆਂ ਵੀ ਦੋ ਬ੍ਰਿਗੇਡਾਂ ਸਨ ।

ਪੰਜਾਬ ਦੀਆਂ ਦੋ ਸਿੱਖ ਰਜਮੈਂਟਾਂ ਵਿਚ ੮ ਅਤੇ ੧੧ ਸਿੱਖ ਰਜਮੈਂਟ ਅਤੇ ੧੪ ਸਿੱਖ ਐਲ. ਆਈ. ਰਜਮੈਂਟ ਅਤੇ ਦੋ ਪੰਜਾਬ ਰਜਮੈਂਟਾਂ (੩ ਪੰਜਾਬ ਅਤੇ ੧੩ ਪੰਜਾਬ) ਨੇ ਵੀ ਅੱਗੇ ਹੋ ਕੇ ਦੁਸ਼ਮਣ ਨੂੰ ਬੁਰੀ ਤਰ੍ਹਾਂ ਲਤਾੜਿਆ।

ਉਸ ਵੇਲੇ ਜ਼ਮੀਨ 'ਤੇ ਤੈਨਾਤ ਦੋ ਬ੍ਰਿਗੇਡਾਂ ਸਨ। ਬ੍ਰਿਗੇਡੀਅਰ ਐਮ. ਪੀ. ਐਸ. ਬਾਜਵਾ ੧੯੨ ਬ੍ਰਿਗੇਡ ਦੀ ਕਮਾਨ ਕਰ ਰਹੇ ਸਨ। ਬ੍ਰਿਗੇਡੀਅਰ ਦੇਵਿੰਦਰ ਸਿੰਘ ੭੦ ਇਨਫੈਂਟਰੀ ਬ੍ਰਿਗੇਡ ਦੀ ਕਮਾਨ ਕਰ ਰਹੇ ਸਨ। ਦੋਵੇਂ ਅਫਸਰ ਸਿੱਖ ਸਨ। ੩ ਇਨਫੈਂਟਰੀ ਡਿਵੀਜ਼ਨ ਦੀ ਕਮਾਨ ਮੇਜਰ ਜਨਰਲ ਮੁਹਿੰਦਰ ਪੁਰੀ ਕਰ ਰਹੇ ਸਨ ਜੋ ਪੰਜਾਬੀ ਸਨ। ਚੀਫ ਆਫ ਆਰਮੀ ਸਟਾਫ ਜਰਨੈਲ ਵੀ ਪੰਜਾਬੀ ਸਨ।

ਬ੍ਰਿਗੇਡੀਅਰ ਬਾਜਵਾ ਨੂੰ ਸਭ ਤੋਂ ਔਖਾ ਟਾਰਗੇਟ ਟਾਈਗਰ ਹਿੱਲ ਦਾ ਸੀ। ਟਾਈਗਰ ਹਿੱਲ ਦੀ ਉਚਾਈ ਜਿਸ ਉੱਤੇ ਹਮਲੇ ਲਈ ਉਸ ਨੂੰ ਦੋ ਬਟਾਲੀਅਨਾਂ ੮ ਸਿੱਖ ਤੇ ੧੮ ਗ੍ਰੀਨੇਡੀਅਰ ਦਿੱਤੀਆਂ ਗਈਆਂ। ਬ੍ਰਿਗੇਡੀਅਰ ਬਾਜਵਾ ਦੇ ਕਹਿਣ ਅਨੁਸਾਰ, "ਮੈਂ ਟਾਈਗਰ ਹਿੱਲ 'ਤੇ ਹਮਲੇ ਲਈ ਸਿੱਧੀ ਚੜ੍ਹਾਈ ਵਾਲਾ ਸਭ ਤੋਂ ਔਖਾ ਰਸਤਾ ਚੁਣਿਆ... ੮ ਸਿੱਖ ਨੂੰ ਇਸ ਸਭ ਤੋਂ ਔਖੇ ਕੰਮ ਲਈ ਅੱਗੇ ਲਾਇਆ ਤੇ ਕਮਾਨ ਅਫਸਰ ਨੂੰ ਕਿਹਾ ਕਿ ਇਹ ਸਿੱਖਾਂ ਦੀ ਇੱਜ਼ਤ ਦਾ ਸਵਾਲ ਹੈ। ਪਹਿਲੀ ਟੁਕੜੀ ਲਈ ਅਸੀਂ ੫੨ ਆਦਮੀ (ਸਿੱਖ ਫ਼ੌਜੀ) ਚੁਣੇ ਜਿਨ੍ਹਾਂ ਵਿਚ ਦੋ ਅਫਸਰ ਤੇ ਦੋ ਸੂਬੇਦਾਰ ਸ਼ਾਮਲ ਸਨ। ਇਨ੍ਹਾਂ ੫੨ ਸਿੱਖ ਫੌਜੀਆਂ ਨੇ ਤਾਂ ਯੁੱਧ ਦਾ ਨਕਸ਼ਾ ਹੀ ਬਦਲ ਕੇ ਰੱਖ ਦਿੱਤਾ। ਤੋਪਖਾਨਾ ਖਾਸ ਕਰਕੇ ਬੋਫੋਰਸ ਨੇ ਸਾਡੇ ਇਸ ਔਖੇ ਸਮੇਂ ਵਿਚ ਬੜੀ ਮਦਦ ਕੀਤੀ ਕਿਉਂਕਿ ਸਾਡੇ ਜਵਾਨ ਦੁਸ਼ਮਣ ਦੀ ਰਾਈਫਲ, ਐਲ. ਐਮ. ਜੀ. ਅਤੇ ਐਮ. ਐਮ. ਜੀ. ਦੀ ਸਿੱਧੀ ਮਾਰ ਥੱਲੇ ਸਨ। ਜੇ ਉਹ ਪੱਥਰ ਵੀ ਰੋੜ੍ਹ ਦਿੰਦੇ ਤਾਂ ਵੀ ਸਾਡੇ ਜਵਾਨਾਂ ਦਾ ਬੇਹੱਦ ਨੁਕਸਾਨ ਹੋਣਾ ਸੀ ਪਰ ਇਨ੍ਹਾਂ ਜਵਾਨਾਂ ਨੇ ਬੜੀ ਸ਼ੇਰ-ਦਿਲੀ ਵਿਖਾਈ ਤੇ ਵਰ੍ਹਦੇ ਗੋਲੇ ਗੋਲੀਆਂ ਵਿਚ ਲਗਾਤਾਰ ਵਧਦੇ ਉਸ ਸਿਖਰ 'ਤੇ ਪਹੁੰਚ ਗਏ।"

ਦੁਸ਼ਮਣ ਨੇ ਉਨ੍ਹਾਂ ਉੱਤੇ ਜਵਾਬੀ ਹਮਲਾ ਕੀਤਾ ਜਿਸ ਕਰਕੇ ਉਨ੍ਹਾਂ ਵਿੱਚੋਂ ੧੪ ਸਿੱਖ ਜਵਾਨ ਸ਼ਹੀਦ ਤੇ ਕਈ ਜ਼ਖ਼ਮੀ ਹੋ ਗਏ। ਦੋਨੋਂ ਸਿੱਖ ਅਫਸਰ ਜ਼ਖ਼ਮੀ ਹੋ ਗਏ ਤੇ ਦੋਨੋਂ ਸਿੱਖ ਸੂਬੇਦਾਰ ਸ਼ਹੀਦ ਹੋ ਗਏ। ਬ੍ਰਿਗੇਡੀਅਰ ਬਾਜਵਾ ਨੇ ਦੱਸਿਆ ਕਿ ਜਦੋਂ ਪਾਕਿਸਤਾਨੀ ਜਵਾਬੀ ਹਮਲਾ ਹੋ ਰਿਹਾ ਸੀ ਤਾਂ ੮ ਸਿੱਖ ਦੇ ਸੂਬੇਦਾਰ ਨੇ ਮੈਨੂੰ ਦੱਸਿਆ ਕਿ ਇਕ ਬਹੁਤ ਉੱਚਾ ਲੰਬਾ ਪਾਕਿਸਤਾਨੀ ਅਪਣੇ ਬੰਦਿਆਂ ਨੂੰ ਲਗਾਤਾਰ ਭੜਕਾਉਂਦਾ ਹੋਇਆ ਦੁਬਾਰਾ ਹਮਲੇ ਲਈ ਹੱਲਾ-ਸ਼ੇਰੀ ਦੇ ਰਿਹਾ ਹੈ ਜਿਸ ਕਰਕੇ ਉਚਾਈ 'ਤੇ ਟਿਕਣਾ ਮੁਸ਼ਕਿਲ ਹੋ ਰਿਹਾ ਹੈ ਤਾਂ ਮੈਂ ਉਸ ਨੂੰ ਦੱਸਿਆ ਕਿ ਇਸ ਪਾਕਿਸਤਾਨੀ ਅਫਸਰ ਨੂੰ ਨਾਕਾਮ ਕਰਨਾ ਜ਼ਰੂਰੀ ਹੈ ਤਾਂ ਕਿ ਜਵਾਬੀ ਹਮਲੇ ਨਾ ਹੋ ਸਕਣ। ਮੈਂ ਯਕੀਨ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਦੇ ਜਵਾਬੀ ਹਮਲੇ ਇਤਨੇ ਜ਼ੋਰਦਾਰ ਸਨ ਕਿ ਸਾਡੇ ਸਿੱਖ ਸੂਰਬੀਰ ਚੋਟੀ ਤੋਂ ਕਦੇ ਵੀ ਉਖੜ ਸਕਦੇ ਸਨ। ਪਰ ਸਾਡੇ ਸਿੱਖ ਯੋਧਿਆਂ ਨੇ ਇਕ ਜ਼ੋਰ ਦਾ ਜੈਕਾਰਾ ਲਾਇਆ ਤੇ ਦੁਸ਼ਮਣ 'ਤੇ ਟੁੱਟ ਪਏ। ਸਭ ਤੋਂ ਪਹਿਲਾਂ ਉਸ ਪਾਕਿਸਤਾਨੀ ਅਫਸਰ ਨੂੰ ਮਾਰਿਆ ਤੇ ਫਿਰ ਬਾਕੀਆਂ ਨੂੰ ਖਦੇੜਿਆ ਜੋ ਸਾਡੇ ਲਈ

ਖਾਲੀ ਮੈਦਾਨ ਛੱਡ ਗਏ। ਉਸ ਪਾਕਿਸਤਾਨੀ ਅਫਸਰ ਦਾ ਨਾਮ ਕੈਪਟਨ ਕਰਨਲ ਸ਼ੇਰ ਖਾਂ ਸੀ। ਮੈਂ ਉਸ ਦੀ ਅਤੇ ਆਪਣੇ ਸਿੱਖ ਯੋਧਿਆਂ ਦੀ ਬਹਾਦਰੀ ਬਾਰੇ ਜੀ. ਓ. ਸੀ. ਨੂੰ ਰਿਪੋਰਟ ਦਿੱਤੀ। ਹੋਰ ਹਮਲੇ ਹੁੰਦੇ ਦੇਖ ਕੇ ਮੈਂ ਉਨ੍ਹਾਂ ਦੀ ਮਦਦ ਲਈ ੧੮ ਗ੍ਰੀਨੇਡੀਅਰ ਦੀ ਘਟਕ ਪਾਰਟੀ ਭੇਜੀ। ਉਨ੍ਹਾਂ ਲਈ ਹੁਣ ਉੱਪਰ ਪਹੁੰਚਣਾ ਮੁਸ਼ਕਲ ਨਹੀਂ ਸੀ ਕਿਉਂਕਿ ਸਿੱਖ ਪਲਟਨ ਨੇ ਉੱਪਰ ਬੇਸ ਬਣਾ ਲਿਆ ਸੀ। ਉੱਪਰ ਪਹੁੰਚ ਕੇ ਉਨ੍ਹਾਂ ਨੇ ਪਾਕੀਆਂ 'ਤੇ ਭਰਵਾਂ ਹੱਲਾ ਬੋਲਿਆ ਤੇ ਇਸ ਅਚਾਨਕ ਹੋਏ ਹੱਲੇ ਵਿਚ ਪਾਕਿਸਤਾਨੀ ਠਹਿਰ ਨਾ ਸਕੇ ਤੇ ਜ਼ਿਆਦਾਤਰ ਮਾਰ ਲਏ ਗਏ। ਇਸ ਤਰ੍ਹਾਂ ਅਸੀਂ ਸਭ ਤੋਂ ਔਖਾ ਟਾਰਗੇਟ ਟਾਈਗਰ ਹਿੱਲ ਪਾਕਿਸਤਾਨੀਆਂ ਤੋਂ ਖੋਹ ਲਿਆ ਤੇ ਜਿੱਤ ਸਾਡੇ ਹੱਥ ਲੱਗੀ। ਸਿੱਖ ਜਵਾਨਾਂ ਦੇ ਬੇਸ ਤੋਂ ੧੮ ਗ੍ਰੀਨੇਡੀਅਰ ਨੇ ਆਪਣੀ ਜਿੱਤ ਦਾ ਝੰਡਾ ਬੁਲੰਦ ਕਰ ਦਿੱਤਾ ਤੇ ਹਰ ਟੀ. ਵੀ., ਫਿਲਮ ਵਿਚ ਉਨ੍ਹਾਂ ਦਾ ਹੀ ਨਾਂ ਗੂੰਜਣ ਲੱਗ ਪਿਆ ਤੇ ਇਸ ਨੂੰ ਸਭ ਭੁੱਲ ਗਏ ਕਿ ਸਿਖਰ 'ਤੇ ਬੇਸ ਬਣਾਉਣ ਵਾਲੇ ਸਿੱਖ ਜਵਾਨ ਸਨ ਜਿਨ੍ਹਾਂ ਨੇ ਅਪਣੀਆਂ ਜਾਨਾਂ ਵਾਰ ਕੇ ਇਸ ਜਿੱਤ ਦੀ ਨੀਂਹ ਰੱਖੀ ਸੀ। ■

---

# ਪਾਣੀ

*–ਸ. ਜਸਵੰਤ ਸਿੰਘ (ਖਡੂਰ ਸਾਹਿਬ)**

*ਪਾਣੀ ਜੋ ਮਹਾਨ ਹੈ, ਸਾਡੀ ਜਿੰਦ ਜਾਨ ਹੈ।*
*ਰੱਬ ਨੇ ਹੈ ਤੋਹਫਾ ਦਿੱਤਾ, ਸੋਹਣਾ ਵਰਦਾਨ ਹੈ।*

*ਬਾਣੀ ਵਿਚ ਗੁਰੂ ਵੇਖੋ ਪਿਤਾ ਏਹਨੂੰ ਕਹਿੰਦੇ ਨੇ।*
*ਜੀਅ-ਜੰਤ ਰੁੱਖ ਏਹਦੇ, ਆਸਰੇ ਹੀ ਰਹਿੰਦੇ ਨੇ।*
*ਇਹੋ ਸਾਰੇ ਆਖਦੇ ਨੇ, ਜਲ ਭਗਵਾਨ ਹੈ।*
*ਪਾਣੀ ਜੋ ਮਹਾਨ ਹੈ. . .*

*ਫ਼ਸਲਾਂ ਤੇ ਘਰ ਵਿਚ ਹਰ ਸਮੇਂ ਲੋੜ ਹੈ।*
*ਅੱਜਕਲ੍ਹ ਪਾਣੀ ਵਾਲੀ ਹੁੰਦੀ ਜਾਂਦੀ ਥੋੜ ਹੈ।*
*ਸਾਡੀ ਅਣਗਿਹਲੀ ਕਰੂ ਸਾਡਾ ਨੁਕਸਾਨ ਹੈ।*
*ਪਾਣੀ ਜੋ ਮਹਾਨ ਹੈ. . .*

*ਸੋਚਦਾ ਨਾ ਕੋਈ ਕਰਦਾ ਕੀ ਬੰਦਾ ਹੈ?*
*ਦਿਨੋਂ ਦਿਨ ਪਾਣੀ ਤਾਈਂ ਕਰੀ ਜਾਵੇ ਗੰਦਾ ਹੈ।*
*ਪੜ੍ਹ ਲਿਖ ਦੋਸ਼ ਕਰੇ ਕਾਹਦਾ ਇਹ ਗਿਆਨ ਹੈ।*
*ਪਾਣੀ ਜੋ ਮਹਾਨ ਹੈ. . .*

*ਹੌਲੀ-ਹੌਲੀ ਧਰਤੀ ਦੀ ਸੁੱਕ ਜਾਣੀ ਕੁੱਖ ਹੈ।*
*ਆਉਣ ਵਾਲੀ ਪੀੜ੍ਹੀ ਲਈ ਇਹੋ ਵੱਡਾ ਦੁੱਖ ਹੈ।*
*ਇਸ ਪਾਸੇ ਲਾਈਏ ਆਪਾਂ ਸਾਰਾ ਹੀ ਧਿਆਨ ਹੈ।*
*ਪਾਣੀ ਜੋ ਮਹਾਨ ਹੈ. . .*

*ਕਰਦੇ ਸੰਭਾਲ ਤੇ ਪਾਣੀ ਜੋ ਬਚਾਉਂਦੇ ਨੇ।*
*ਇਹੋ ਜਿਹੇ ਬੰਦੇ ਰੱਬ ਰੂਪ ਅਖਵਾਉਂਦੇ ਨੇ।*
*ਜਾਵੇ 'ਜਸਵੰਤ ਸਿੰਘ' ਸਦਾ ਏਦਾਂ ਕੁਰਬਾਨ ਹੈ।*
*ਪਾਣੀ ਜੋ ਮਹਾਨ ਹੈ. . .* ■

---

**#੪੦, ਗੁਰਦੁਆਰਾ ਸਿੰਘ ਸਭਾ, ਮੁਹੱਲਾ ਆਰਫ਼ਵਾਲਾ; ਕਪੂਰਥਲਾ। ਮੋ. +੯੧੯੮੧੪੧-੧੫੪੭੦*

**ਗੀਤ**

# ਪੰਥ ਖਾਲਸਾ

*-ਸ. ਕੁਲਵੰਤ ਸਿੰਘ**

*ਦਸਵੇਂ ਸਤਿਗੁਰ ਵੰਸ਼ ਵਾਰ ਇਹ ਮਹਿਲ ਬਣਾਇਆ ਏ,*
*ਪੰਜ ਸਿੰਘਾਂ ਨੇ ਨੀਹਾਂ ਦੇ ਵਿਚ ਸੀਸ ਟਿਕਾਇਆ ਏ।*
*ਤਾਂਹੀਂ ਤਾਂ ਹਰ ਜਬਰ ਜ਼ੁਲਮ ਦੇ ਮੂਹਰੇ ਤਣਿਆ ਏ,*
*ਜਗ ਜਾਣਦੈ ਪੰਥ ਖਾਲਸਾ ਕਿੱਦਾਂ ਬਣਿਆ ਏ!*
*ਤਲੀਆਂ ਉੱਤੇ ਸੀਸ ਟਿਕਾਉਣਾ ਸੌਖਾ ਨਹੀਂ ਹੁੰਦਾ,*
*ਕਿਸੇ ਲਈ ਆਪਣੀ ਅੰਸ਼ ਲੁਟਾਉਣਾ ਸੌਖਾ ਨਹੀਂ ਹੁੰਦਾ।*
*ਡੁੱਬਦੀ ਜਾਂਦੀ ਦੁਨੀਆ ਦੀ ਤਕਦੀਰ ਬਦਲ ਦੇਵੇ,*
*ਅੰਮ੍ਰਿਤ ਦੀ ਉਹ ਬੂੰਦ ਬਣਾਉਣਾ ਸੌਖਾ ਨਹੀਂ ਹੁੰਦਾ।*
*ਜ਼ੁਲਮ ਦੀ ਕਾਲੀ ਰਾਤ ਨੂੰ ਵਰ੍ਹ ਕੇ ਸੂਰਜ ਘਣਿਆ ਏ,*
*ਜਗ ਜਾਣਦੈ ਪੰਥ ਖਾਲਸਾ ਕਿੱਦਾਂ ਬਣਿਆ ਏ!*
*ਸਿੰਘਾਂ ਨੂੰ ਕੁਚਲਣ ਦੇ ਲਈ ਲੱਖਾਂ ਖੇਲ ਰਚਾਏ ਗਏ,*
*ਅੱਖੀਆਂ ਸਾਹਵੇਂ ਬੱਚਿਆਂ ਦੇ ਟੋਟੇ ਕਰਵਾਏ ਗਏ।*
*ਚਰਖੜੀਆਂ 'ਤੇ ਚਾੜ੍ਹੇ ਪੁੱਠੀਆਂ ਖੱਲਾਂ ਲਾਹ ਦਿੱਤੀਆਂ,*
*ਕੱਢ ਕਾਲਜੇ ਪੁੱਤਰਾਂ ਦੇ ਮੂੰਹਾਂ ਵਿਚ ਪਾਏ ਗਏ।*
*ਉਸ ਦਾਤੇ ਦੇ ਭਾਣੇ ਨੂੰ ਹੱਸ ਹੱਸ ਕੇ ਮੰਨਿਆ ਏ,*
*ਜਗ ਜਾਣਦੈ ਪੰਥ ਖਾਲਸਾ ਕਿੱਦਾਂ ਬਣਿਆ ਏ!*
*ਤਾਣ ਛਾਤੀਆਂ ਇੰਜਣਾਂ ਮੂਹਰੇ ਖੜ੍ਹਦੇ ਦੇਖੇ ਨੇ,*
*ਕੱਲੇ ਕੱਲੇ ਸਵਾ ਲੱਖ ਨਾਲ ਲੜਦੇ ਦੇਖੇ ਨੇ।*
*ਅੱਗ ਦਾ ਭੋਰਾ ਸੇਕ ਵੀ ਜਰਨਾ ਔਖਾ ਹੁੰਦਾ ਏ,*
*"ਕੁਲਵੰਤ ਸਿੰਘਾ" ਮੈਂ ਦੇਗਾਂ ਦੇ ਵਿਚ ਕੜ੍ਹਦੇ ਦੇਖੇ ਨੇ।*
*ਡਰ ਨਹੀਂ ਸਕਦੇ ਸ਼ੇਰਨੀਆਂ ਨੇ ਜਿਨ੍ਹਾਂ ਨੂੰ ਜਣਿਆ ਏ,*
*ਜੱਗ ਜਾਣਦੈ ਪੰਥ ਖਾਲਸਾ ਕਿੱਦਾਂ ਬਣਿਆ ਏ!*

■

*ਮਕਾਨ ਨੰ: ਐਲ ੬/੯੦੫, ਗਲੀ ਨੰ:੩/੪, ਨਿਊ ਸ਼ਹੀਦ ਊਧਮ ਸਿੰਘ ਨਗਰ ਅੰਮ੍ਰਿਤਸਰ। ਮੋ: ੯੧੯੮੭੨੮੭੪੯੬੨

## ਕਾਨ੍ਹਪੁਰ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਮਿਲਣ ਸਖ਼ਤ ਸਜ਼ਾਵਾਂ –ਬੀਬੀ ਜਗੀਰ ਕੌਰ

## ਫਾਈਲਾਂ ਮੁੜ ਖੋਲ੍ਹਣ ਮਗਰੋਂ ਸਬੂਤ ਇਕੱਠੇ ਕਰਨ ਦਾ ਕੀਤਾ ਸਵਾਗਤ

ਸ੍ਰੀ ਅੰਮ੍ਰਿਤਸਰ, ੨੩ ਜੁਲਾਈ : ਨਵੰਬਰ ੧੯੮੪ ਵਿਚ ਕਾਨ੍ਹਪੁਰ ਵਿਖੇ ਕੀਤੇ ਗਏ ਸਿੱਖ ਕਤਲ-ਏ-ਆਮ ਦੇ ਕੇਸਾਂ ਨਾਲ ਸਬੰਧਤ ਸਿੱਟ ਵੱਲੋਂ ਸਬੂਤ ਇਕੱਠੇ ਕਰਕੇ ਕਾਰਵਾਈ ਅੱਗੇ ਤੋਰਨ ਦਾ ਸਵਾਗਤ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਿੱਖਾਂ ਦਾ ਕਤਲ-ਏ-ਆਮ ਕਰਨ ਵਾਲੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਹੈ। ਬੀਬੀ ਜਗੀਰ ਕੌਰ ਨੇ ਆਖਿਆ ਕਿ ਨਵੰਬਰ ੧੯੮੪ ਵਿਚ ਦਿੱਲੀ, ਕਾਨ੍ਹਪੁਰ, ਬੋਕਾਰੋ ਸਮੇਤ ਹੋਰਨਾਂ ਸ਼ਹਿਰਾਂ ਵਿਚ ਨਿਰਦੋਸ਼ ਸਿੱਖਾਂ ਦਾ ਕਤਲ-ਏ-ਆਮ ਕੀਤਾ ਗਿਆ ਸੀ, ਪਰੰਤੂ ਦੁੱਖ ਦੀ ਗੱਲ ਹੈ ਕਿ ਲੰਮਾ ਸਮਾਂ ਬੀਤ ਜਾਣ ਬਾਅਦ ਵੀ ਦੋਸ਼ੀਆਂ ਨੂੰ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਕਤਲ-ਏ-ਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਵਾਉਣ ਲਈ ਲਗਾਤਾਰ ਪੈਰਵਾਈ ਕੀਤੀ ਹੈ, ਪਰੰਤੂ ਕਾਂਗਰਸ ਦੀ ਪੁਸ਼ਤਪਨਾਹੀ ਨਾਲ ਦੋਸ਼ੀ ਬਚਦੇ ਰਹੇ ਹਨ। ਇੱਥੋਂ ਤਕ ਕਿ ਦਿੱਲੀ ਸਿੱਖ ਕਤਲ-ਏ-ਆਮ ਦੇ ਦੋਸ਼ੀ ਸੱਜਣ ਕੁਮਾਰ, ਜਗਦੀਸ਼ ਟਾਈਟਲਰ ਤੇ ਕਮਲ ਨਾਥ ਵਰਗਿਆਂ ਨੂੰ ਕਾਂਗਰਸ ਨੇ ਰਾਜਸੀ ਅਹੁਦੇ ਦੇ ਕੇ ਨਿਵਾਜਿਆ। ਇਸ ਨਾਲ ਸਿੱਖਾਂ ਦੇ ਜ਼ਖ਼ਮ ਕੁਰੇਦੇ ਜਾਂਦੇ ਰਹੇ। ਭਾਵੇਂ ਕਿ ਕੁਝ ਦੋਸ਼ੀਆਂ ਨੂੰ ਸਜ਼ਾਵਾਂ ਮਿਲਣ ਨਾਲ ਆਸ ਬੱਝੀ ਹੈ, ਪਰ ੩੭ ਸਾਲ ਬੀਤਣ ਬਾਅਦ ਵੀ ਅਜੇ ਤਕ ਸਾਰੇ ਦੋਸ਼ੀ ਸਲਾਖਾਂ ਪਿੱਛੇ ਨਹੀਂ ਜਾ ਸਕੇ। ਹੁਣ ਜਦੋਂ ਇਕ ਵਾਰ ਫਿਰ ਕਾਨ੍ਹਪੁਰ ਸਿੱਖ ਕਤਲੇਆਮ ਦੇ ਦੋਸ਼ੀਆਂ ਵਿਰੁੱਧ ਕਾਰਵਾਈ ਅੱਗੇ ਤੁਰੀ ਹੈ ਤਾਂ ਅਸੀਂ ਆਸ ਕਰਦੇ ਹਾਂ ਕਿ ਜਲਦ ਹੀ ਇਸ ਦੇ ਦੋਸ਼ੀਆਂ ਨੂੰ ਸਜ਼ਾਵਾਂ ਮਿਲਣਗੀਆਂ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਿਲਾਂਗ ਦੇ ਗੁਰਦੁਆਰਾ ਸਾਹਿਬ ਲਈ ਦਿੱਤੀ ੧੦ ਲੱਖ ਰੁਪਏ ਦੀ ਸਹਾਇਤਾ

## ਸ. ਭਗਵੰਤ ਸਿੰਘ ਸਿਆਲਕਾ ਨੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਗੁਰਜੀਤ ਸਿੰਘ ਨੂੰ ਸੌਂਪਿਆ ਚੈੱਕ

ਸ੍ਰੀ ਅੰਮ੍ਰਿਤਸਰ, ੪ ਅਗਸਤ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ

ਸ਼ਿਲਾਂਗ 'ਚ ਨਿਰਮਾਣ ਅਧੀਨ ਗੁਰਦੁਆਰਾ ਗੁਰੂ ਨਾਨਕ ਦਰਬਾਰ ਲਈ ੧੦ ਲੱਖ ਰੁਪਏ ਦੀ ਸਹਾਇਤਾ ਦਿੱਤੀ ਗਈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਅੰਤ੍ਰਿੰਗ ਕਮੇਟੀ ਦੀ ਪਿਛਲੀ ਇਕੱਤਰਤਾ ਵੱਲੋਂ ਪ੍ਰਵਾਨ ਕੀਤੀ ਗਈ ਇਸ ਸਹਾਇਤਾ ਰਾਸ਼ੀ ਦਾ ਚੈੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਗੁਰਜੀਤ ਸਿੰਘ ਨੂੰ ਸੌਂਪਿਆ। ਇਸ ਮੌਕੇ ਐਡਵੋਕੇਟ ਸਿਆਲਕਾ ਨੇ ਦੱਸਿਆ ਕਿ ਸ਼ਿਲਾਂਗ ਅੰਦਰ ਵੱਸਦੇ ਸਿੱਖਾਂ ਦੀ ਮੰਗ 'ਤੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਲਈ ਪਹਿਲਾਂ ਵੀ ਸਹਾਇਤਾ ਦਿੱਤੀ ਜਾ ਚੁੱਕੀ ਹੈ ਅਤੇ ਹੁਣ ਫਿਰ ੧੦ ਲੱਖ ਰੁਪਏ ਜਾਰੀ ਕੀਤੇ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇਸ਼ ਦੁਨੀਆਂ ਅੰਦਰ ਵੱਸਦੇ ਸਿੱਖਾਂ ਦੀ ਕੇਂਦਰੀ ਧਾਰਮਿਕ ਸੰਸਥਾ ਹੈ ਅਤੇ ਇਹ ਸਮੇਂ-ਸਮੇਂ 'ਤੇ ਸਿੱਖਾਂ ਨਾਲ ਖੜ੍ਹਦੀ ਹੈ। ਸ਼ਿਲਾਂਗ 'ਚ ਵੱਸਦੇ ਸਿੱਖਾਂ 'ਤੇ ਜਦੋਂ ੨੦੧੮ ਵਿਚ ਸਥਾਨਕ ਖਾਸੀ ਲੋਕਾਂ ਵੱਲੋਂ ਹਮਲਾ ਕੀਤਾ ਗਿਆ ਸੀ, ਤਾਂ ਉਸ ਸਮੇਂ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੱਗੇ ਹੋ ਕੇ ਸਾਰ ਲਈ ਸੀ। ਉਨ੍ਹਾਂ ਸ਼ਿਲਾਂਗ ਦੇ ਸਿੱਖਾਂ ਨੂੰ ਵਿਸ਼ਵਾਸ ਦਿਵਾਇਆ ਕਿ ਸਿੱਖ ਸੰਸਥਾ ਸ਼੍ਰੋਮਣੀ ਕਮੇਟੀ ਉਨ੍ਹਾਂ ਦੇ ਨਾਲ ਹੈ ਅਤੇ ਭਵਿੱਖ ਵਿਚ ਵੀ ਲੋੜ ਅਨੁਸਾਰ ਮੱਦਦਗਾਰ ਰਹੇਗੀ।

ਇਸ ਦੌਰਾਨ ਗੁਰਦੁਆਰਾ ਗੁਰੂ ਨਾਨਕ ਦਰਬਾਰ ਸ਼ਿਲਾਂਗ ਦੇ ਪ੍ਰਧਾਨ ਸ. ਗੁਰਜੀਤ ਸਿੰਘ ਨੇ ਧੰਨਵਾਦ ਕਰਦਿਆਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਿਲਾਂਗ ਦੇ ਸਿੱਖਾਂ ਨੂੰ ਭਰਵਾਂ ਸਹਿਯੋਗ ਦਿੱਤਾ ਹੈ। ਜੂਨ ੨੦੧੮ ਵਿਚ ਸ਼ਿਲਾਂਗ ਦੇ ਸਿੱਖਾਂ ਦਾ ਉਜਾੜਾ ਰੋਕਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਥੇ ਪੁੱਜ ਕੇ ਸਿੱਖਾਂ ਦੀ ਬਾਂਹ ਫੜ੍ਹੀ ਸੀ, ਜਿਸ ਨਾਲ ਸੰਗਤ ਨੂੰ ਵੱਡਾ ਧਰਵਾਸ ਮਿਲਿਆ। ਹੁਣ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲਗਾਤਾਰ ਸਹਿਯੋਗ ਦਿੱਤਾ ਜਾ ਰਿਹਾ ਹੈ। ਉਨ੍ਹਾਂ ਆਖਿਆ ਕਿ ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਕਾਰਜ ਸੰਪੰਨ ਹੋਣ 'ਤੇ ਵਿਸ਼ੇਸ਼ ਸਮਾਗਮ ਕਰਵਾ ਕੇ ਪੰਥਕ ਸ਼ਖ਼ਸੀਅਤਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਨੂੰ ਸ਼ਮੂਲੀਅਤ ਲਈ ਸੱਦਾ ਦਿੱਤਾ ਜਾਵੇਗਾ। ਉਨ੍ਹਾਂ ਸ਼ਿਲਾਂਗ 'ਚ ਵੱਸਦੇ ਸਿੱਖਾਂ ਦੀ ਸਥਿਤੀ ਬਾਰੇ ਗੱਲ ਕਰਦਿਆਂ ਕਿਹਾ ਕਿ ਭਾਵੇਂ ਸਿੱਖਾਂ ਨੂੰ ਉਥੇ ਸਮੇਂ-ਸਮੇਂ 'ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਪਰ ਫਿਰ ਵੀ ਸਿੱਖ ਚੜ੍ਹਦੀ ਕਲਾ ਵਿਚ ਹਨ। ਉਨ੍ਹਾਂ ਦੱਸਿਆ ਕਿ ਸ਼ਿਲਾਂਗ 'ਚ ਸਿੱਖਾਂ ਦੇ ਬੱਚੇ ਸਾਬਤ ਸੂਰਤ ਹਨ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਅਮਰਜੀਤ ਸਿੰਘ ਭਲਾਈਪੁਰ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਸੁਲੱਖਣ ਸਿੰਘ ਭੰਗਾਲੀ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਹਾਜ਼ਰ ਸਨ।

## ਸ਼੍ਰੋਮਣੀ ਕਮੇਟੀ ਵੱਲੋਂ ਯੂ.ਪੀ. ਦੇ ਪਿੰਡ ਸਾਦੁਲਾਪੁਰ ਬਾਂਗਰ ਵਿਖੇ ਗੁਰਮਤਿ ਸਮਾਗਮ ਆਯੋਜਿਤ

## ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ੪੦ ਬੱਚਿਆਂ ਨੂੰ ਸਜਾਈਆਂ ਦਸਤਾਰਾਂ

ਅੰਮ੍ਰਿਤਸਰ, ੪ ਅਗਸਤ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਯੂ.ਪੀ. ਦੇ ਪਿੰਡ ਸਾਦੁਲਾਪੁਰ ਬਾਂਗਰ ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਯੂ.ਪੀ. ਦੇ ਜ਼ਿਲ੍ਹਾ ਮੇਰਠ 'ਚ ਇਹ ਇਕਲੌਤਾ ਪਿੰਡ ਹੈ ਜਿਥੇ ਗੁਜਰ ਸਿੱਖ ਵੱਸਦੇ ਹਨ। ਇਥੇ ਕਰੀਬ ੨੦੦ ਸਾਲਾਂ ਤੋਂ ਸਿੱਖ ਰਹਿੰਦੇ ਆ ਰਹੇ ਹਨ ਜਿਨ੍ਹਾਂ ਨੇ ਸਿੱਖੀ ਸਰੂਪ ਨੂੰ ਪੂਰਨ ਤੌਰ 'ਤੇ ਸੰਭਾਲ ਕੇ ਰੱਖਿਆ ਹੋਇਆ ਹੈ। ਇਸ ਪਿੰਡ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਮਿਸ਼ਨ ਹਾਪੜ ਵੱਲੋਂ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ੪੦ ਤੋਂ ਵੱਧ ਬੱਚਿਆਂ ਨੂੰ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਦਸਤਾਰਾਂ ਸਜਾਈਆਂ ਗਈਆਂ ਅਤੇ ਸਿੱਖੀ ਸਰੂਪ ਸੰਭਾਲਣ ਲਈ ਉਨ੍ਹਾਂ ਨਗਰ ਵਾਸੀਆਂ ਦੀ ਸ਼ਲਾਘਾ ਕੀਤੀ। ਇਸ ਮੌਕੇ ਸੰਬੋਧਨ ਕਰਦਿਆਂ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਖਿਆ ਕਿ ਸਿੱਖੀ ਦਾ ਮਹਾਨ ਵਿਰਸਾ ਅਤੇ ਸਾਬਤ ਸੂਰਤ ਦਿੱਖ ਹੀ ਕੌਮ ਦੀ ਨਿਰਾਲੀ ਪਛਾਣ ਹੈ ਅਤੇ ਤਸੱਲੀ ਵਾਲੀ ਗੱਲ ਹੈ ਕਿ ਉੱਤਰ ਪ੍ਰਦੇਸ਼ ਦੇ ਮੇਰਠ ਜ਼ਿਲ੍ਹੇ ਵਿਚ ਪੈਂਦੇ ਪਿੰਡ ਸਾਦੁਲਾਪੁਰ ਦੇ ਵਸਨੀਕਾਂ ਨੇ ਬੱਚਿਆਂ ਨੂੰ ਆਪਣੇ ਵਿਰਸੇ ਨਾਲ ਜੋੜ ਕੇ ਰੱਖਿਆ ਹੈ। ਉਨ੍ਹਾਂ ਆਖਿਆ ਕਿ ਅੱਜ ਸਿੱਖ ਪੂਰੀ ਦੁਨੀਆਂ ਅੰਦਰ ਵਸੇ ਹੋਏ ਹਨ ਅਤੇ ਵਕਾਰੀ ਅਹੁਦਿਆਂ 'ਤੇ ਵੀ ਬੈਠੇ ਹਨ। ਇਸ ਮੌਕੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਮਿਸ਼ਨ ਹਾਪੜ ਵੱਲੋਂ ਸੂਬੇ ਅੰਦਰ ਨਿਭਾਈਆਂ ਜਾ ਰਹੀਆਂ ਧਰਮ ਪ੍ਰਚਾਰ ਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਅਜਿਹੇ ਸਮਾਗਮਾਂ ਦੀ ਲੜੀ ਜਾਰੀ ਰੱਖਣ ਲਈ ਕਿਹਾ। ਸਮਾਗਮ ਦੌਰਾਨ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੂੰ ਸਨਮਾਨਿਤ ਵੀ ਕੀਤਾ ਗਿਆ। ਸਮਾਗਮ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਬਾਬਾ ਸੁਰਿੰਦਰ ਸਿੰਘ ਕਾਰਸੇਵਾ ਦਿੱਲੀ ਵਾਲੇ, ਸ. ਮਨਜੀਤ ਸਿੰਘ ਪ੍ਰਧਾਨ ਗੁਰਦੁਆਰਾ ਸਿੰਘ ਸਭਾ ਮੇਰਠ, ਬੀਬੀ ਕਮਲੇਸ਼ ਕੌਰ ਪ੍ਰਧਾਨ ਗੁਰਦੁਆਰਾ ਸਿੰਘ ਸਭਾ ਸ਼ਾਹਜਹਾਨਪੁਰ, ਸ. ਰਣਜੀਤ ਸਿੰਘ ਨਿੱਜੀ

ਸਹਾਇਕ, ਸ. ਸੁਰਿੰਦਰਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਦਿੱਲੀ, ਸ. ਬਰਿਜਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਾਪੜ ਸਮੇਤ ਵੱਡੀ ਗਿਣਤੀ ਵਿਚ ਸੰਗਤ ਮੌਜੂਦ ਸੀ।

## ਬੀਬੀ ਜਗੀਰ ਕੌਰ ਨੇ ਪਟਵਾਰੀ ਦੇ ਟੈਸਟ ਦੌਰਾਨ ਚੰਡੀਗੜ੍ਹ ’ਚ ਅੰਮ੍ਰਿਤਧਾਰੀ ਨੌਜੁਆਨਾਂ ਨੂੰ ਕਕਾਰ ਉਤਾਰਨ ਲਈ ਮਜਬੂਰ ਕਰਨ ਦੀ ਸਖ਼ਤ ਸ਼ਬਦਾਂ ਵਿਚ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੮ ਅਗਸਤ : ਪਟਵਾਰੀ ਦੀ ਭਰਤੀ ਲਈ ਚੰਡੀਗੜ੍ਹ ਦੇ ਸੈਕਟਰ ੩੨ ’ਚ ਇਕ ਕਾਲਜ ਵਿਚ ਟੈਸਟ ਦੇਣ ਗਏ ਅੰਮ੍ਰਿਤਧਾਰੀ ਸਿੱਖ ਨੌਜਵਾਨਾਂ ਤੇ ਲੜਕੀਆਂ ਨੂੰ ਕਕਾਰ ਉਤਾਰਨ ਲਈ ਮਜ਼ਬੂਰ ਕਰਨ ਦੀ ਘਿਨਾਉਣੀ ਹਰਕਤ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਖਤ ਨੋਟਿਸ ਲਿਆ ਹੈ। ਜਾਰੀ ਇਕ ਬਿਆਨ ’ਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਅੰਮ੍ਰਿਤਧਾਰੀ ਸਿੱਖ ਲਈ ਕਕਾਰ ਰਹਿਤ ਦਾ ਅਹਿਮ ਹਿੱਸਾ ਹਨ ਜਿਨ੍ਹਾਂ ਨੂੰ ਸਰੀਰ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਭਾਰਤ ਬਹੁ-ਧਰਮੀ ਦੇਸ਼ ਹੈ, ਜਿਸ ਦਾ ਸੰਵਿਧਾਨ ਹਰੇਕ ਨੂੰ ਆਪਣੇ ਆਪਣੇ ਧਰਮ ਅਨੁਸਾਰ ਰਹਿਣ ਦੀ ਇਜਾਜ਼ਤ ਦਿੰਦਾ ਹੈ। ਅਜਿਹੇ ਵਿਚ ਨੌਜਵਾਨਾਂ ਨੂੰ ਟੈਸਟ ਵਿਚ ਬੈਠਣ ਲਈ ਕਕਾਰ ਉਤਾਰਨ ਲਈ ਮਜ਼ਬੂਰ ਕਰਨ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਸੱਟ ਵੱਜੀ ਹੈ। ਉਨ੍ਹਾਂ ਕਿਹਾ ਕਿ ਚੰਡੀਗੜ੍ਹ ਜੋ ਪੰਜਾਬ ਦਾ ਹਿੱਸਾ ਹੈ ਇਥੇ ਸਿੱਖਾਂ ਦੀਆਂ ਭਾਵਨਾਵਾਂ ਦੀ ਅਣਦੇਖੀ ਕਰਨਾ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਲਗਦਾ ਹੈ ਕਿ ਇਹ ਸਭ ਜਾਣਬੁੱਝ ਕੇ ਕੀਤਾ ਗਿਆ ਹੈ ਅਤੇ ਨੌਜਵਾਨਾਂ ਦੇ ਵਿਰੋਧ ਤੋਂ ਬਾਅਦ ਕੜੇ ਅਤੇ ਸ੍ਰੀ ਸਾਹਿਬ ਤੇ ਟੇਪਾਂ ਲਗਾ ਕੇ ਟੈਸਟ ਵਿਚ ਬੈਠਣ ਦੀ ਇਜਾਜਤ ਦਿੱਤੀ ਗਈ। ਬੀਬੀ ਜਗੀਰ ਕੌਰ ਨੇ ਚੰਡੀਗੜ੍ਹ ਦੇ ਪ੍ਰਸ਼ਾਸਕ ਤੋਂ ਸਬੰਧਤ ਅਧਿਕਾਰੀਆਂ ਖਿਲਾਫ ਸਖਤ ਕਾਰਵਾਈ ਦੀ ਮੰਗ ਕੀਤੀ।

## ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਰਤ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਅਫ਼ਗਾਨਿਸਤਾਨ ਸਿੱਖਾਂ ਦੀ ਸੁਰੱਖਿਆ ਲਈ ਲਿਖਿਆ ਪੱਤਰ

## ਅਫ਼ਗਾਨਿਸਤਾਨ ਤੋਂ ਭਾਰਤ ਆਉਣ ਵਾਲੇ ਸਿੱਖਾਂ ਦੇ ਰਹਿਣ ਸਹਿਣ ਦਾ ਪ੍ਰਬੰਧ ਕਰੇਗੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ -ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੧੪ ਅਗਸਤ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ

ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਤੇ ਵਿਦੇਸ਼ ਮੰਤਰੀ ਸ੍ਰੀ ਸੁਭਰਮਨੀਅਮ ਜੈਸ਼ੰਕਰ ਨੂੰ ਅਫ਼ਗਾਨਿਸਤਾਨ ਵਿਚ ਵੱਸਦੇ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਅਤੇ ਜੋ ਸਿੱਖ ਅਫ਼ਗਾਨਿਸਤਾਨ ਤੋਂ ਭਾਰਤ ਆਉਣਾ ਚਾਹੁੰਦੇ ਹਨ, ਉਨ੍ਹਾਂ ਲਈ ਬਿਨਾ ਸ਼ਰਤ ਪ੍ਰਬੰਧ ਕਰਨ ਦੀ ਅਪੀਲ ਕੀਤੀ ਹੈ। ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਐਲਾਨ ਕੀਤਾ ਕਿ ਜਿਹੜੇ ਸਿੱਖ ਭਾਰਤ ਆਉਣਗੇ, ਉਨ੍ਹਾਂ ਦੇ ਰਹਿਣ-ਸਹਿਣ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਕਰੇਗੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਦੇਸ਼ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਲਿਖੇ ਪੱਤਰ 'ਚ ਕਿਹਾ ਕਿ ਅਫ਼ਗਾਨਿਸਤਾਨ ਦੇ ਮੌਜੂਦਾ ਹਾਲਾਤਾਂ ਵਿਚ ਸਿੱਖ ਭੈ-ਭੀਤ ਹਨ ਅਤੇ ਉਹ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੇ ਹਨ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਸਿੱਖਾਂ ਦੀ ਅਫ਼ਗਾਨਿਸਤਾਨ ਵਿਚ ਸੁਰੱਖਿਆ ਲਈ ਤੁਰੰਤ ਲੋੜੀਂਦੇ ਕਦਮ ਚੁੱਕੇ ਜਾਣ ਅਤੇ ਭਾਰਤ ਆਉਣਾ ਚਾਹੁੰਦੇ ਸਿੱਖਾਂ ਲਈ ਢੁਕਵੇਂ ਪ੍ਰਬੰਧ ਕੀਤੇ ਜਾਣ। ਉਨ੍ਹਾਂ ਦੇਸ਼ ਦੇ ਪ੍ਰਧਾਨ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਯਾਦ ਕਰਵਾਇਆ ਕਿ ਕਦੇ ਅਫ਼ਗਾਨਿਸਤਾਨ ਵਿਚ ਭਰਵੀਂ ਗਿਣਤੀ 'ਚ ਸਿੱਖ ਵੱਸਦੇ ਸਨ, ਪਰ ਦੁੱਖ ਦੀ ਗੱਲ ਹੈ ਕਿ ਅੱਜ ਕੇਵਲ ੨੦ ਕੁ ਪਰਿਵਾਰ ਹੀ ਉਥੇ ਰਹਿ ਰਹੇ ਹਨ। ਉਨ੍ਹਾਂ ਕਿਹਾ ਕਿ ਇਸ ਤੋਂ ਵੀ ਵੱਡਾ ਦੁੱਖ ਹੈ ਕਿ ਰਹਿ ਗਏ ਕੁਝ ਕੁ ਪਰਿਵਾਰ ਵੀ ਡਰ ਦੇ ਸਾਏ 'ਚ ਜ਼ਿੰਦਗੀ ਬਤੀਤ ਕਰ ਰਹੇ ਹਨ। ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਸਿੱਖਾਂ ਨੂੰ ਭਾਰਤ ਲਿਆ ਕੇ ਵਸਾਉਣ ਲਈ ਪਹਿਲਕਦਮੀ ਕਰੇ। ਉਨ੍ਹਾਂ ਕਿਹਾ ਕਿ ਅਫ਼ਗਾਨਿਸਤਾਨ ਤੋਂ ਆਉਣ ਵਾਲੇ ਸਿੱਖਾਂ ਦੇ ਰਹਿਣ-ਸਹਿਣ ਦੇ ਪ੍ਰਬੰਧ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਚਨਬੱਧ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਇਹ ਬੇਹੱਦ ਸੰਜੀਦਾ ਮਾਮਲਾ ਹੈ, ਇਸ ਲਈ ਸਰਕਾਰ ਪਹਿਲ ਦੇ ਆਧਾਰ 'ਤੇ ਕਾਰਵਾਈ ਕਰੇ। ■

# ਦਾਖ਼ਲਾ ਸੂਚਨਾ

## ਧਾਰਮਿਕ ਪ੍ਰੀਖਿਆ ਸਾਲ 2021

ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪੂਰੇ ਭਾਰਤ ਦੇ ਸਕੂਲਾਂ/ਕਾਲਜਾਂ ਵਿਚ ਵਿਦਿਆਰਥੀਆਂ ਦੀ ਨਵੰਬਰ 2021 ਦੀ ਧਾਰਮਿਕ ਪ੍ਰੀਖਿਆ ਦੇ ਦਾਖ਼ਲੇ ਸ਼ੁਰੂ ਹੋ ਚੁੱਕੇ ਹਨ। ਦਾਖ਼ਲਾ ਫ਼ਾਰਮ ਭੇਜਣ ਦੀ ਆਖਰੀ ਮਿਤੀ 30 ਸਤੰਬਰ, 2021 ਹੈ। ਸਮੂਹ ਪ੍ਰਿੰਸੀਪਲ ਅਤੇ ਅਧਿਆਪਕ ਸਾਹਿਬਾਨ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਉਹ ਆਪਣੇ ਸਕੂਲ/ਕਾਲਜ ਵਿੱਚੋਂ ਵਿਦਿਆਰਥੀਆਂ ਨੂੰ ਪ੍ਰੇਰ ਕੇ ਪ੍ਰੀਖਿਆ ਵਿਚ ਸ਼ਾਮਲ ਕਰਵਾਉਣ। ਦਾਖ਼ਲਾ ਫ਼ਾਰਮ ਅਤੇ ਸਿਲੇਬਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵੈਬਸਾਈਟ www.sgpcamritsar.org ਤੋਂ ਡਾਊਨਲੋਡ ਕਰ ਲੈਣ ਜਾਂ ਧਾਰਮਿਕ ਪ੍ਰੀਖਿਆ ਵਿਭਾਗ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੇ ਜਾ ਸਕਦੇ ਹਨ।

ਧਾਰਮਿਕ ਪ੍ਰੀਖਿਆ ਵਿਚ ਦਰਜਾ ਪਹਿਲਾ ਲਈ 6ਵੀਂ ਤੋਂ 8ਵੀਂ ਕਲਾਸ, ਦਰਜਾ ਦੂਜਾ ਲਈ 9ਵੀਂ ਤੋਂ 10+2 ਕਲਾਸ, ਦਰਜਾ ਤੀਜਾ ਲਈ ਗ੍ਰੈਜੂਏਸ਼ਨ ਅਤੇ ਦਰਜਾ ਚੌਥਾ ਲਈ ਪੋਸਟ ਗ੍ਰੈਜ਼ੁਏਸ਼ਨ ਵਿਚ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀ ਹੀ ਹਿੱਸਾ ਲੈ ਸਕਦੇ ਹਨ। ਧਾਰਮਿਕ ਪ੍ਰੀਖਿਆ ਵਿੱਚੋਂ 33% ਅੰਕ ਲੈ ਕੇ ਪਾਸ ਹੋਣ ਵਾਲੇ ਵਿਦਿਆਰਥੀਆਂ ਨੂੰ ਸਰਟੀਫਿਕੇਟ, 60% ਤੋਂ ਲੈ ਕੇ 69.9% ਤੀਕ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਮੈਡਲ, 70% ਜਾਂ ਇਸ ਤੋਂ ਉਪਰ ਅੰਕ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ 1100, 2100, 3100 ਅਤੇ 4100 ਰੁਪਏ ਵਜ਼ੀਫਾ ਦਿੱਤਾ ਜਾਂਦਾ ਹੈ। ਚੌਹਾਂ ਦਰਜਿਆਂ ਵਿੱਚੋਂ ਮੈਰਿਟ ਵਿਚ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਵਜ਼ੀਫੇ ਤੋਂ ਇਲਾਵਾ ਕ੍ਰਮਵਾਰ 5100, 4100, 3100 ਰੁਪਏ ਵਿਸ਼ੇਸ਼ ਇਨਾਮ ਅਤੇ ਸਨਮਾਨ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਜਾਂਦਾ ਹੈ।

ਧਾਰਮਿਕ ਪ੍ਰੀਖਿਆ ਦੀ ਦਰਜੇਵਾਰ ਪ੍ਰਤੀ ਵਿਦਿਆਰਥੀ ਦਾਖ਼ਲਾ ਫ਼ੀਸ 5, 10, 15 ਅਤੇ 20 ਰੁਪਏ ਨਿਰਧਾਰਤ ਕੀਤੀ ਗਈ ਹੈ। ਵਧੇਰੇ ਜਾਣਕਾਰੀ ਲਈ 0183- 2553956-59 ਦੇ ਐਕਸਟੈਂਸ਼ਨ ਨੰਬਰ 305 ਪੁਰ ਸੰਪਰਕ ਕੀਤਾ ਜਾ ਸਕਦਾ ਹੈ।

**ਨੋਟ:-** ਵਿਦਿਆਰਥੀਆਂ ਨੂੰ ਸਿਲੇਬਸ ਨਾਲ ਸੰਬੰਧਿਤ ਪੁਸਤਕਾਂ (ਗੁਰਮਤਿ ਗਿਆਨ) ਸਕੂਲ/ਕਾਲਜ ਦੇ ਮੁਖੀ ਦੀ ਤਸਦੀਕ ’ਤੇ ਅੱਧੀ ਕੀਮਤ ਪੁਰ ਦਿੱਤੀਆਂ ਜਾਣਗੀਆਂ।

Registered with Registrar of Newspaper at No. 354/57

Postal Regd.No.L-I/PB-ASR/007/2019-2021 Without Pre-payment of Postage under License no. PB/0370/2019-21

# GURMAT PARKASH

September 2021

Dharam Parchar Committee, Shiromani Gurdwara Parbandhak Committee, Sri Amritsar Sahib

## ਸਾਰਾਗੜ੍ਹੀ ਦੇ ਸਾਕੇ ਦੌਰਾਨ ਸ਼ਹੀਦ ਹੋਏ 21 ਸਿੰਘਾਂ ਦੀ ਯਾਦ ਵਿਚ ਸੁਸ਼ੋਭਿਤ ਗੁਰਦੁਆਰਾ ਸਾਰਾਗੜ੍ਹੀ ਸਾਹਿਬ, ਫਿਰੋਜ਼ਪੁਰ

**Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh**

Date: 5-9-2021